ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੧ ਅਗਸਤ ੨੦੧੯

ਜਿਲਦ ੬੦ ਅੰਕ ੫




*ਸੰਪਾਦਕ*

ਸਤਵਿੰਦਰ ਸਿੰਘ ਫੂਲਪੁਰ

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ` ੫ | ਸਾਲਾਨਾ | ` ੧੨੫੦ |
| ਸਾਲਾਨਾ | ` ੫੦ | ਪੰਜ ਸਾਲ | ` ੫੦੦੦ |
| ਪੰਜ ਸਾਲ | ` ੨੫੦ | ਲਾਈਫ਼ | ` ੧੦੦੦੦ |
| ਲਾਈਫ਼ | ` ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਮਾਲਕ! ਨਾਨਕ ਵੀ ਆਪ ਦੇ ਪਰਮ ਪਵਿੱਤਰ ਕਿਰਪਾਲੂ ਚਰਨਾਂ ਵਿਚ ਆਸਰਾ ਤੱਕ ਕੇ ਆਇਆ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਦੇ ਅਸਲ ਨਾਇਕ: ਸਿੱਖ

*ਕੋਈ ਦੇਸ਼ ਹਜ਼ਾਰਾਂ ਸਾਲ ਤੋਂ ਗ਼ੁਲਾਮੀ ਦੇ ਜੂਲੇ ਹੇਠ ਨੂੜਿਆ ਆ ਰਿਹਾ ਹੋਵੇ, ਗ਼ੁਲਾਮਾਂ ਦਾ ਵੀ ਗ਼ੁਲਾਮ ਰਹਿ ਚੁੱਕਾ ਹੋਵੇ, ਤਾਂ ਉਸੇ ਦੇਸ਼ ਵਿਚ ਲੱਗਭਗ ਦੋ ਸੌ ਚਾਲੀ ਕੁ ਸਾਲ ਦੀ ਇਤਿਹਾਸਿਕ ਆਯੂ ਵਾਲੀ ਕੌਮ ਇਸ ਸਦੀਆਂ ਬੱਧੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਸੁਤੰਤਰ ਰਾਜ ਸਥਾਪਿਤ ਕਰ ਲਵੇ, ਅਜਿਹਾ ਮਹਾਂ-ਇਨਕਲਾਬ ਸਿੱਖ ਕੌਮ ਤੋਂ ਸਿਵਾ ਦੁਨੀਆ ਦੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦਾ। ਸਦੀਆਂ ਬੱਧੀ ਗ਼ੁਲਾਮੀ ਭੋਗ ਕੇ ਬੇ-ਗੈਰਤ ਹੋ ਚੁੱਕੀ ਭਾਰਤੀ ਜਨਤਾ ਅੰਦਰ ਸ੍ਵੈ-ਵਿਸ਼ਵਾਸ ਜਗਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਾਨਕ ਨਿਰਮਲ ਪੰਥ ਦੀ ਸਥਾਪਨਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਜੀਵਨ ਦੇ ਹਰ ਪੱਖ ਤੋਂ ਸੁਤੰਤਰ ਖਾਲਸਾ ਪੰਥ ਸਾਜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ੧੭੧੦ ਈ. ਵਿਚ ਸੁਤੰਤਰ ਖਾਲਸਈ ਰਾਜ ਸਥਾਪਿਤ ਕਰ ਕੇ ਭਾਰਤ ਵਾਸੀਆਂ ਨੂੰ ਸਦੀਆਂ ਬਾਅਦ ਪਹਿਲੀ ਵਾਰ ਅਜ਼ਾਦੀ ਦੇ ਨਿੱਘ ਦਾ ਅਹਿਸਾਸ ਕਰਵਾਇਆ।*

*੧੯੪੭ ਈ. ਵਿਚ ਭਾਰਤ ਦੀ ਅਜ਼ਾਦੀ ਦੀ ਗੱਲ ਕਰੀਏ ਤਾਂ ਇਸ ਵਿਚ ਵੀ ਸਿੱਖਾਂ ਨੇ ਆਪਣੀ ੨ ਫ਼ੀਸਦੀ ਅਬਾਦੀ ਦੇ ਬਾਵਜੂਦ ੮੦ ਫ਼ੀਸਦੀ ਕੁਰਬਾਨੀਆਂ ਦੇ ਕੇ ਅਜ਼ਾਦੀ ਦਾ ਤੋਹਫਾ ਭਾਰਤ ਵਾਸੀਆਂ ਦੀ ਝੋਲੀ ਵਿਚ ਪਾਇਆ। ਅਜ਼ਾਦੀ ਵਿਚ ਸਿੱਖਾਂ ਦੇ ਲਾਸਾਨੀ ਯੋਗਦਾਨ ਨੂੰ ਪੜ੍ਹ-ਸੁਣ ਕੇ ਬੁੱਧੀ ਹੈਰਾਨ ਰਹਿ ਜਾਂਦੀ ਹੈ ਅਤੇ ਇਤਿਹਾਸਿਕ ਚਿੰਤਕਾਂ ਦੇ ਮਨ ਅੰਦਰ ਅਜਿਹੀ ਮਾਰਸ਼ਲ ਕੌਮ ਦੇ ਧਰਮ ਅਕੀਦਿਆਂ, ਇਸ ਦੇ ਲਾਸਾਨੀ ਇਤਿਹਾਸ ਬਾਰੇ ਜਾਣਨ ਦੀ ਇੱਛਾ ਪੈਦਾ ਹੁੰਦੀ ਹੈ। ਸਿੱਖ ਕੌਮ ਦੇ ਇਤਿਹਾਸ ਬਾਰੇ ਅਧਿਐਨ ਕਰ ਕੇ ਸੂਝਵਾਨ ਚਿੰਤਕ ਇਹ ਪ੍ਰਵਾਨ ਕਰਦੇ ਹਨ ਕਿ ਸਿੱਖ ਇਤਿਹਾਸ ਦਾ ਆਧਾਰ ਗੁਰਬਾਣੀ ਹੈ। ਇਸ ਲਈ ਸਿੱਖ ਧਰਮ ਦੀ ਸੂਰਮਗਤੀ ਬਾਰੇ ਜਾਣਨ ਲਈ ਗੁਰਬਾਣੀ, ਗੁਰਮਤਿ ਸਿਧਾਂਤਾਂ ਆਦਿ ਬਾਰੇ ਜਾਣਨਾ ਵੀ ਜ਼ਰੂਰੀ ਹੈ।*

*ਗੁਰੂ ਸਾਹਿਬਾਨ ਨੇ ਗੁਰਬਾਣੀ ਰਾਹੀਂ ਜਿਹੜੀ ਨਰੋਈ ਜੀਵਨ-ਜਾਚ ਸਿੱਖਾਂ ਨੂੰ ਬਖ਼ਸ਼ਿਸ਼ ਕੀਤੀ ਉਹ **ਖੰਨਿਅਹੁ ਤਿਖੀ ਵਾਲਹੁ ਨਿਕੀ** ਵਾਲਾ ਮਾਰਗ ਸੀ। ਸਿੱਖ ਪੰਥ ਵਿਚ ਸ਼ਾਮਲ ਹੋਣਾ **ਸਿਰੁ ਧਰਿ ਤਲੀ ਗਲੀ ਮੇਰੀ ਆਉ** ਵਾਲੇ ਪੂਰਨ ਆਪਾ ਸਮਰਪਣ ਦੀ ਵਚਨ-ਬੱਧਤਾ ਹੈ। ਜੇਕਰ ਕਿਧਰੇ ਦੇਸ਼ ਕੌਮ ਉੱਪਰ ਕੋਈ ਭੀੜ ਬਣ ਜਾਵੇ ਤਾਂ ਇਸੇ ਵਚਨ-ਬੱਧਤਾ ਨੂੰ ਨਿਭਾਉਂਦਿਆਂ ਸਿੱਖਾਂ ਨੇ ਦੀਨ ਕੇ ਹੇਤ ਪੁਰਜਾ ਪੁਰਜਾ ਕਟਵਾ ਕੇ ਦੇਸ਼ ਧਰਮ ਦੀ ਲਾਜ ਰੱਖਣੀ ਹੈ ਅਤੇ ਇਤਿਹਾਸ ਗਵਾਹ ਹੈ ਕਿ ਇਹ ਲਾਜ ਰੱਖੀ ਵੀ ਹੈ। ਅਜਿਹੀ ਪ੍ਰਣਧਾਰੀ ਸੂਰਬੀਰ ਕੌਮ ਗ਼ੁਲਾਮੀ ਦੀ ਹਰ ਜ਼ੰਜੀਰ ਨੂੰ ਤੋੜਨ*

ਦੇ ਸਮਰੱਥ ਸੀ। ਇਸ ਦੇ ਉਲਟ **ਅੰਤਰਿ ਪੂਜਾ ਪੜਹਿ ਕਤੇਬਾ** ਵਾਲੇ ਦੀਨੀ ਸਮਝੌਤਾਵਾਦੀ ਕੌਮ ਕੋਲੋਂ ਹੋਰ ਹਜ਼ਾਰਾਂ ਸਾਲ ਅਜ਼ਾਦੀ ਦੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ।

ਬੇ-ਗ਼ੈਰਤ ਜੀਵਨ ਮਾਨਸਿਕ ਗ਼ੁਲਾਮੀ ਪ੍ਰਵਾਨ ਕਰ ਕੇ ਆਪਣੀ ਬੋਲੀ, ਆਪਣੇ ਪਹਿਰਾਵੇ, ਆਪਣੇ ਸੱਭਿਆਚਾਰ ਨੂੰ ਤਿਲਾਂਜਲੀ ਦੇ ਕੇ ਜ਼ਲਾਲਤ ਭਰਪੂਰ ਜ਼ਿੰਦਗੀ ਜਿਊਣ ਲਈ ਰਜ਼ਾਮੰਦ ਹੋ ਜਾਂਦਾ ਹੈ। ਅਜਿਹੀ ਆਤਮਕ ਮੌਤ ਬੇਹੱਦ ਬਦਤਰ ਹੁੰਦੀ ਹੈ। ਪ੍ਰੰਤੂ ਗੁਰਮਤਿ ਵਿਚਾਰਧਾਰਾ **ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ** ਦੇ ਕਥਨ ਅਨੁਸਾਰ ਅਣਖ ਭਰਪੂਰ ਜੀਵਨ ਜਿਊਣ ਦਾ ਉਪਦੇਸ਼ ਦਿੰਦੀ ਹੈ। ਇਤਿਹਾਸ ਇਸ ਗਲ ਦਾ ਗਵਾਹ ਰਿਹਾ ਹੈ ਕਿ ਸਿਰਫ ਆਪਣੀ ਪਤ ਹੀ ਨਹੀਂ ਸਗੋਂ ਦੂਸਰਿਆਂ ਦੀ ਪੱਤ ਬਚਾਉਣ ਖਾਤਰ ਵੀ ਸਿੱਖਾਂ ਨੇ ਆਪਣੀਆਂ ਜਾਨਾਂ ਹੂਲੀਆਂ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ **ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ** ਸਿੱਖ ਕੌਮ ਦੀ ਅਜ਼ਾਦ ਤਬੀਅਤ ਨੂੰ ਰੂਪਮਾਨ ਕਰਦਾ ਹੈ। ਭਗਤ ਸ਼ੇਖ ਫਰੀਦ ਜੀ ਦਾ ਬਚਨ **ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ** ਵਾਲੀ ਜੀਵਨ-ਜਾਚ ਲਾਚਾਰੀ ਅਤੇ ਮੁਹਥਾਜੀ ਵਾਲਾ ਜੀਵਨ ਪ੍ਰਵਾਨ ਨਹੀਂ ਕਰਦੀ।

ਭਾਰਤ ਦੀ ਸਦੀਆਂ ਦੀ ਦੁਰਦਸ਼ਾ ਅਤੇ ਸਿੱਖ ਇਨਕਲਾਬ ਨੂੰ ਧਰਮ ਦੇ ਭਗਤੀ ਸਰੂਪ ਦੇ ਪੱਖ ਤੋਂ ਵੀ ਵਿਚਾਰਿਆ ਜਾ ਸਕਦਾ ਹੈ। ਧਰਮ ਸ਼ਾਸਤਰੀ ਇਹ ਗੱਲ ਪ੍ਰਵਾਨ ਕਰਦੇ ਹਨ ਕਿ ਅਧਿਆਤਮਕ ਜੀਵਨ ਦੇ ਵਿਗਾਸ ਲਈ ਨਿਰਗੁਣ ਭਗਤੀ ਦਾ ਮਾਰਗ ਜ਼ਿਆਦਾ ਸਫਲ ਸਾਧਨ ਹੈ। ਇਸ ਦੇ ਵਿਪਰੀਤ ਸਰਗੁਣ ਭਗਤੀ ਆਤਮਕ ਵਿਗਾਸ ਦੇ ਮਾਰਗ ਵਿਚ ਖੜੋਤ ਦਾ ਕਾਰਨ ਬਣਦੀ ਹੈ। ਨਿਰਗੁਣ ਭਗਤੀ ਵਿਚ ਸੁਰਤ ਸਬਦ ਵਿਚ ਅਭੇਦ ਹੋ ਕੇ **ਤਿਥੈ ਜੋਧ ਮਹਾਬਲ ਸੂਰ** ਵਾਲੀ ਪਦਵੀ ਹਾਸਲ ਕਰ ਲੈਂਦੀ ਹੈ। ਸੁਰਤ ਬਲਵਾਨ ਹੋਵੇ ਤਾਂ ਸਰੀਰ ਵੀ ਬਲਸ਼ਾਲੀ ਹੋ ਜਾਂਦਾ ਹੈ। **ਬਲੁ ਹੋਆ ਬੰਧਨ ਛੁਟੇ** ਦੇ ਪਾਵਨ ਵਾਕ ਅਨੁਸਾਰ ਬਲ ਹੋਵੇ ਤਾਂ ਬੰਧਨ (ਗ਼ੁਲਾਮੀ) ਵੀ ਛੁੱਟ ਜਾਂਦੀ ਹੈ।

ਭਾਰਤੀ ਵਰਨ ਵੰਡ ਪ੍ਰਣਾਲੀ ਦੇ **ਖੜ੍ਹੀ ਸਬਦੰ ਸੂਰ ਸਬਦੰ** ਰਾਹੀਂ ਭਾਰਤ ਦੀ ਗ਼ੁਲਾਮੀ ਦੀ ਦੁਰਦਸ਼ਾ ਅਤੇ ਗੁਰਮਤਿ ਦੀ **ਸਰਬ ਸਬਦੰ ਏਕ ਸਬਦੰ** ਦੇ ਸਿਧਾਂਤ ਰਾਹੀਂ ਵੀ ਭਾਰਤ ਦੀ ਅਜ਼ਾਦੀ ਵਿਚ ਸਿੱਖਾਂ ਦੇ ਯੋਗਦਾਨ ਨੂੰ ਵਿਚਾਰਿਆ ਜਾ ਸਕਦਾ ਹੈ। ਜਦੋਂ ਇਸੇ ਦੇਸ਼ ਦੀ ਰੱਖਿਆ ਲਈ ਕੁੱਲ ਅਬਾਦੀ ਦੇ ਚੌਥੇ ਹਿੱਸੇ ਦੀ ਜ਼ਿੰਮੇਵਾਰੀ ਰਹਿ ਜਾਵੇ ਅਤੇ ਬਾਕੀ ਤਿੰਨ ਹਿੱਸੇ ਮੂਕ ਦਰਸ਼ਕ ਬਣੇ ਰਹਿਣ ਤਾਂ ਦੇਸ਼ ਦੀ ਗ਼ੁਲਾਮੀ ਨਿਸ਼ਚਿਤ ਹੋ ਜਾਂਦੀ ਹੈ। ਇਸ ਦੇ ਉਲਟ ਜਦੋਂ ਜ਼ੁਲਮ ਵਿਰੁੱਧ ਇਹ ਚਾਰੇ ਹਿੱਸੇ ਇਕ ਜੁੱਟ ਹੋ ਜਾਣ ਤਾਂ ਸਦੀਆਂ ਬੱਧੀ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਸੂਤ ਕੇ ਕੱਚੇ ਧਾਗੇ ਵਾਂਗ ਤੋੜਨ ਦੇ ਸਮਰੱਥ ਹੋ ਜਾਂਦੀਆਂ ਹਨ।

ਭਾਈ ਗੁਰਦਾਸ ਜੀ ਦੇ ਕਥਨ **ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ**

***ਬਾਂਸ ਅੰਗਿਆਰਾ*** *ਵਾਲੇ ਹਾਲਾਤ ਦੇਸ਼ ਦੀ ਗ਼ੁਲਾਮੀ ਅਤੇ ਦੁਰਦਸ਼ਾ ਦਾ ਕਾਰਨ ਬਣੇ ਰਹੇ। ਗੁਰੂ ਸਾਹਿਬਾਨ ਦੁਆਰਾ ਦ੍ਰਿੜ੍ਹ ਕਰਵਾਏ ਸੰਗਤ-ਪੰਗਤ ਦੇ ਸਿਧਾਂਤ ਨੇ ਭਾਰਤ ਅੰਦਰ ਮਜ਼ਬੂਤ ਸਮਾਜਿਕ ਆਧਾਰ ਪ੍ਰਦਾਨ ਕੀਤਾ, ਜੋ ਗ਼ੁਲਾਮੀ ਦੇ ਜੂਲੇ ਨੂੰ ਗਲੋਂ ਲਾਹੁਣ ਵਿਚ ਸਹਾਈ ਹੋਇਆ।*

*ਸਿੱਖ ਧਰਮ ਜਿਸ ਖਿੱਤੇ ਵਿਚ ਪੈਦਾ ਹੋਇਆ ਉਸ ਨੂੰ ਭਾਰਤ ਦੀ ਖੜਗ-ਭੁਜਾ ਕਹਿੰਦੇ ਹਨ। ਇਸ ਲਈ ਵਿਦੇਸ਼ੀ ਹਮਲਾਵਰਾਂ ਦਾ ਮੁਕਾਬਲਾ ਕਰ ਕਰ ਕੇ ਮੰਝੀ ਹੋਈ ਇਸ ਕੌਮ ਵਿਚ ਅਣਖ, ਬਹਾਦਰੀ ਦੇ ਗੁਣ ਇਨ੍ਹਾਂ ਦੇ ਰਗੋਰੇਸ਼ੇ ਵਿਚ ਸਮਾਏ ਹੋਏ ਸਨ, ਇਸ ਲਈ ਇਹ ਕੌਮ ਦੇਸ਼ ਨੂੰ ਗ਼ੁਲਾਮੀ ਤੋਂ ਅਜ਼ਾਦ ਕਰਾਉਣ ਦੇ ਸਮਰੱਥ ਸੀ।*

*ਦੁਨੀਆ ਦੇ ਇਤਿਹਾਸ ਵਿਚ ਸਿੱਖ ਕੌਮ ਇੱਕੋ ਇਕ ਅਜਿਹੀ ਕੌਮ ਹੈ ਜਿਸ ਦੇ ਅਜ਼ਾਦ ਰਹਿਣ ਦੀ ਫਿਤਰਤ ਕਰਕੇ ਸਿਰਾਂ ਦਾ ਮੁੱਲ ਪੈਂਦਾ ਰਿਹਾ ਹੈ ਪਰ ਅਫਸੋਸ ਕਿ ਸਿੱਖਾਂ ਦੀਆਂ ਕੁਰਬਾਨੀਆਂ ਦਾ ਮੁੱਲ ਅਜੇ ਤਕ ਵੀ ਨਹੀਂ ਪਾਇਆ ਗਿਆ।*

*ਅੱਜ ਜਿੱਥੇ ਦੇਸ਼ਾਂ-ਵਿਦੇਸ਼ਾਂ ਵਿਚ ਸਿੱਖਾਂ ਦੀਆਂ ਪ੍ਰਾਪਤੀਆਂ ਅਤੇ ਉਨ੍ਹਾਂ ਦੇ ਮਾਣ-ਸਨਮਾਨ ਦੀਆਂ ਖ਼ਬਰਾਂ ਨਿੱਤ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ, ਉੱਥੇ ਭਾਰਤ ਵਿਚ ਅੱਜ ਤਕ ਸਿੱਖਾਂ ਨੂੰ ਉਨ੍ਹਾਂ ਦਾ ਬਣਦਾ ਹੱਕ ਅਤੇ ਮਾਣ-ਸਨਮਾਨ ਨਹੀਂ ਦਿੱਤਾ ਗਿਆ। ਸਿੱਖ ਕੌਮ ਦੁਆਰਾ ਦੇਸ਼ ਦੀ ਖਾਤਰ ਦਿੱਤੀਆਂ ਅਥਾਹ ਕੁਰਬਾਨੀਆਂ ਦੀ ਕਦਰ ਪਾਉਣ ਦੀ ਥਾਂ ਉਨ੍ਹਾਂ ਨੂੰ ਭੱਦੇ ਚੁਟਕਲਿਆਂ ਰਾਹੀਂ ਮਜ਼ਾਕ ਦਾ ਪਾਤਰ ਬਣਾਉਣਾ ਬਹੁਤ ਹੀ ਸ਼ਰਮਨਾਕ ਵਰਤਾਰਾ ਹੈ। ਕਿਸੇ ਸ਼ਾਇਰ ਦੇ ਸ਼ੇਅਰ ਨੂੰ ਸਿੱਖ ਕੌਮ ਦੇ ਸੰਦਰਭ ਵਿਚ ਹਮੇਸ਼ਾਂ ਯਾਦ ਰੱਖਣਾ ਚਾਹੀਦਾ ਹੈ ਕਿ:-*

*ਦੁਨੀਆ ਮੇ ਵਹੀ ਕੌਮ ਹੈ ਤਾਜ਼ੀਮ ਕੇ ਕਾਬਿਲ,*
*ਜਿਸ ਕੌਮ ਨੇ ਹਾਲਾਤ ਕਾ ਰੁਖ਼ ਮੋੜ ਦੀਆ ਹੋ।*

***ਅਗਸਤ ਅੰਕ ਬਾਰੇ:*** *ਇਸ ਅੰਕ ਵਿਚ ਅਸੀਂ ਇਸ ਮਹੀਨੇ ਨਾਲ ਸੰਬੰਧਿਤ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਕੇ ਬਾਗ ਦਾ ਮੋਰਚਾ, ਸਿਰਦਾਰ ਕਪੂਰ ਸਿੰਘ ਜੀ ਦੀ ਸ਼ਖ਼ਸੀਅਤ ਅਤੇ ੧੯੪੭ ਈ. ਦੀ ਵੰਡ ਬਾਰੇ ਵਿਸ਼ੇਸ਼ ਰੂਪ ਵਿਚ ਲੇਖ ਸ਼ਾਮਲ ਕੀਤੇ ਹਨ। ਭਾਰਤ ਦੀ ਅਜ਼ਾਦੀ ਵਿਚ ਸਿੱਖਾਂ ਦੇ ਯੋਗਦਾਨ ਨੂੰ ਦਰਸਾਉਂਦਾ ਸਿਰਦਾਰ ਕਪੂਰ ਸਿੰਘ ਜੀ ਦਾ ਲੇਖ "ਪੰਜਾਬ: ਸਿੱਖਾਂ ਦਾ ਹਿੰਦੁਸਤਾਨ ਨੂੰ ਤੋਹਫਾ" ਬਾ-ਕਮਾਲ ਲੇਖ ਹੈ। ਗਿਆਨੀ ਦਿੱਤ ਸਿੰਘ ਦਾ 'ਜ਼ਾਤੀ ਦੇ ਵੈਰ ਦਾ ਫਲ' ਅਤੇ ਡਾ. ਜਸਵੰਤ ਸਿੰਘ ਨੇਕੀ ਜੀ ਦਾ 'ਅਕਿਰਤਘਣਤਾ' ਸੁਹਜ ਭਰਪੂਰ ਦੋ ਲੇਖ ਸ਼ਾਮਿਲ ਕੀਤੇ ਹਨ ਅਤੇ ਆਸ ਹੈ ਕਿ ਇਹ ਪਾਠਕਾਂ ਨੂੰ ਪਸੰਦ ਆਉਣਗੇ। ਪ੍ਰਿੰ. ਨਰਿੰਦਰ ਸਿੰਘ ਸੋਚ ਦਾ ਲੇਖ 'ਧਰਮ ਮਾਪਿਆਂ ਦੀ ਗੋਦ ਵਿਚ ਖੇਡਦਾ ਹੈ' ਬਹੁਤ ਕਮਾਲ ਦਾ ਲੇਖ ਹੈ ਜੋ ਬੱਚਿਆਂ ਪ੍ਰਤੀ ਮਾਪਿਆਂ ਦੇ ਫਰਜ਼ ਨੂੰ ਦਰਸਾਉਂਦਾ ਹੈ। ਲੈਫਟੀਨੈਂਟ ਪਰਸ਼ੋਤਮ ਸਿੰਘ ਨੇ ਦੂਸਰੇ ਸਿੱਖ ਅੰਗਰੇਜ਼ ਯੁੱਧ ਉੱਪਰ 'ਜੰਗਨਾਮਾ' ਲਿਖਿਆ ਹੈ ਜਿਸ ਨੂੰ ਅਸੀਂ ਲੜੀਵਾਰ ਕਿਸ਼ਤਾਂ ਵਿਚ ਪ੍ਰਕਾਸ਼ਿਤ ਕਰਾਂਗੇ।* ■

# ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨੁੱਖ ਦੀ ਪ੍ਰਕਿਰਤੀ ਤੇ ਉਸ ਦੀ ਮਾਨਸਿਕ ਅਵਸਥਾ

*-ਡਾ. ਰਾਇ ਜਸਬੀਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਸੰਸਾਰ ਦੇ ਲੋਕਾਂ ਦਾ ਧਰਮ ਗ੍ਰੰਥ ਹੈ। ਇਹ ਆਪਣੇ ਸਮੇਂ ਦੇ ਸਮਾਜਿਕ, ਧਾਰਮਿਕ, ਇਤਿਹਾਸ ਦਾ ਸ੍ਰੋਤ ਤਾਂ ਹੈ ਹੀ ਸਗੋਂ ਅਜੋਕੀ ਸਦੀ ਦੀਆਂ ਮਹੱਤਵਪੂਰਨ ਸਮੱਸਿਆਵਾਂ ਦੇ ਸਾਰਥਕ ਹੱਲ ਦੀ ਵੀ ਇਸ ਵਿਚ ਟੋਹ ਮਿਲਦੀ ਹੈ। ਇਸ ਲੇਖ ਵਿਚ ਅਸੀਂ ਮਨੁੱਖ ਦੀ ਪ੍ਰਕਿਰਤੀ, ਉਸ ਦੀ ਮਾਨਸਿਕ ਅਵਸਥਾ ਅਤੇ ਸੰਬੰਧਿਤ ਸਮੱਸਿਆਵਾਂ ਬਾਰੇ ਚਰਚਾ ਕਰ ਰਹੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨੁੱਖ ਜਨਮ ਤੋਂ ਹੀ ਦੋਸ਼ੀ ਨਹੀਂ। ਦੂਜੀ ਗੱਲ ਇਹ ਹੈ ਕਿ ਇਸ ਅਨੁਸਾਰ ਇਸਤਰੀ ਤੇ ਮਰਦ ਵਿਚ ਕਿਸੇ ਵੀ ਤਾਰਕਿਕ ਆਧਾਰ ’ਤੇ ਕੋਈ ਵੀ ਵਿਤਕਰਾ ਨਹੀਂ ਹੈ। ਇਸ ਆਧਾਰ ’ਤੇ ਮਨੁੱਖ ਸਮਾਜ ਦਾ ਮਹੱਤਵਪੂਰਨ ਅੰਗ ਹੈ। ਜੇ ਉਸ ਵਿਚ ਕੁਝ ਵਿਚਾਰ ਜਾਂ ਉਲਾਰ ਹਨ ਤਾਂ ਉਨ੍ਹਾਂ ਦੇ ਵੀ ਕੋਈ ਕਾਰਨ ਹਨ। ਗੁਰੂ ਸਾਹਿਬ ਅਨੁਸਾਰ:

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

*(ਪੰਨਾ ੩੭੪)*

ਇਹ ਗੱਲ ਸਾਫ ਕਰ ਦਿੰਦੀ ਹੈ ਕਿ ਮਨੁੱਖ ਵਿਚ ਜਨਮ-ਜਨਮਾਤਰਾਂ ਤੋਂ ਕੋਈ ਵੀ ਦੋਸ਼ ਜਾਂ ਵਿਗਾੜ ਨਹੀਂ ਹੁੰਦੇ। ਇਹ ਸਿਰਫ ਪ੍ਰਸਥਿਤੀਆਂ ਦੀ ਹੀ ਦੇਣ ਹੁੰਦੇ ਹਨ। ਵਿਕਾਸ ਮਨੋਵਿਗਿਆਨ ਵੀ ਮਨੁੱਖ ਦੇ ਨਿੰਮਣ ਦੇ ਸਮੇਂ ਤੋਂ ਜਨਮ ਤਕ ਦੇ ਸਮੇਂ ਬਾਰੇ ਚਰਚਾ ਕਰਦਿਆਂ ਇਹੋ ਵਿਚਾਰ ਰੱਖਦੀ ਹੈ।

ਇਉਂ ਮਨੁੱਖ ਜਨਮ ਤੋਂ ਦੋਸ਼ੀ ਨਾ ਹੁੰਦਾ ਹੋਇਆ ਸਮਾਜ ਅਤੇ ਆਪਣੇ ਪ੍ਰਤੀ ਕੁਝ ਜ਼ਿੰਮੇਵਾਰੀ ਰੱਖਦਾ ਹੈ। ਉਸ ਨੂੰ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ:

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥* *(ਪੰਨਾ ੧੩੬੬)*

ਇਸ ਲਈ ਉਹ ਕਿਸੇ ਮਕਸਦ ਲਈ ਆਪਣੀਆਂ ਯੋਗਤਾਵਾਂ ਦੀ ਵਰਤੋਂ ਕਰੇ ਅਜਿਹਾ ਨਾ ਹੋਵੇ ਕਿ:

*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥* *(ਪੰਨਾ ੧੫੬)*

ਮਨੁੱਖ ਅੱਗੇ ਸਮੱਸਿਆ ਹੈ ਅਨੁਕੂਲਣ ਦੀ ਅਤੇ ਵਾਹ ਲੱਗੇ ਤਾਂ ਪ੍ਰਸਥਿਤੀਆਂ ਵਿਚ ਤਬਦੀਲੀ ਲਿਆ ਕੇ ਉਨ੍ਹਾਂ ਨੂੰ ਵੱਧ ਤੋਂ ਵੱਧ ਮਾਤਰਾ ਵਿਚ ਮਨੁੱਖਾਂ ਦੇ ਭਲੇ ਵਿਚ ਕਰ ਲੈਣ ਦੀ। ਇਸ ਲਈ ਨਿਸਚੈਆਤਮਕ ਪੁਸ਼ਟੀਆਂ ਦੀ ਲੋੜ ਹੈ। ਇਸ ਬਾਰੇ

*ਸਾਬਕਾ ਪ੍ਰੋ. ਅਤੇ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।

ਗੱਲ ਕਰਨ ਲਈ ਮਨ ਦੀ ਪ੍ਰਕਿਰਤੀ ਬਾਰੇ ਸ਼ਬਦਾਂ ਨੂੰ ਵਿਚਾਰਨਾ ਜ਼ਰੂਰੀ ਹੋਵੇਗਾ:

ਮਨ ਅਸਲ ਵਿਚ ਜੋਤੀ ਸਰੂਪ ਹੈ *ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥* ਪਰ ਇੱਛਾਵਾਂ ਦੇ ਰੂਪ ਵਿਚ ਮਾਨਸਿਕ ਗ਼ੁਲਾਮੀ ਕਾਰਨ ਸਮੱਸਿਆ ਇਹ ਖੜੀ ਹੁੰਦੀ ਹੈ:

*ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥* *(ਪੰਨਾ ੨੧੯)*

ਹੁੰਦਾ ਇਹ ਹੈ ਕਿ ਮਾਇਆ ਦੀ ਤ੍ਰਿਸ਼ਨਾ ਇਸ ਨੂੰ ਭਟਕਾਈ ਫਿਰਦੀ ਹੈ।

*ਚੰਚਲੁ ਚੀਤੁ ਨ ਰਹਈ ਠਾਇ॥ ਚੋਰੀ ਮਿਰਗੁ ਅੰਗੂਰੀ ਖਾਇ॥* *(ਪੰਨਾ ੯੩੨)*

ਮਾਇਆ ਤੇ ਮਨ ਦੇ ਆਪਸੀ ਸੰਬੰਧ ਹੀ ਅਨੁਕੂਲਣ ਦੀ ਦਸ਼ਾ ਤੋਂ ਪਾਸੇ ਹਟ ਕੇ ਪਰਿਸਥਿਤੀਆਂ ਨੂੰ ਬਦਲਣ ਵਿਚ ਅਸਫਲਤਾ ਦੀ ਸੂਰਤ ਵਿਚ ਚਿੰਤਾ ਦਾ ਕਾਰਨ ਬਣਦੇ ਹਨ:

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥* *(ਪੰਨਾ ੧੦੧੯)*

ਅਤੇ ਫਿਰ ਮਨੁੱਖ ਭਾਂਜਵਾਦੀ ਜੁਗਤਾਂ ਭਾਲਦਾ ਮਾਨਸਿਕ ਵਿਕਾਰਾਂ ਤੇ ਵਿਗਾੜਾਂ ਦਾ ਸ਼ਿਕਾਰ ਹੁੰਦਾ ਹੈ। ਇਸ ਦਾ ਹੱਲ ਕਰਮ-ਕਾਂਡਾਂ ਵਿਚ ਵੀ ਨਹੀਂ:

*ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥*
*ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥* *(ਪੰਨਾ ੬੪੪)*

ਮਨੁੱਖ ਦੀ ਮਾਇਆ ਵਿਚ ਅਧੀਨਗੀ ਤੇ ਕਰਮ-ਕਾਂਡਾਂ ਦੇ ਫੰਦੇ ਕਾਰਨ ਇਸ ਦੀ ਜੋ ਦੁਰਦਸ਼ਾ ਹੁੰਦੀ ਹੈ ਉਹ ਗੁਰਬਾਣੀ ਦੇ ਕਈ ਸ਼ਬਦਾਂ ਵਿਚ ਦਰਸਾਈ ਗਈ ਹੈ। ਹੇਠ ਲਿਖੇ ਸ਼ਬਦ ਅਨੁਸਾਰ:

*ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ॥*
*ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ॥*
*ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ॥*
*ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ॥*
*(ਪੰਨਾ ੬੫੨)*

ਇਉਂ ਮਨਮੁਖ ਅਜਿਹਾ ਮਨੁੱਖ ਹੈ ਜੋ ਮਾਇਆ ਦੇ ਮੋਹ ਦੇ ਅਧੀਨ ਹੈ ਅਤੇ ਉਹ ਦੁਬਿਧਾ ਵਿਚ ਹੈ। ਉਸ ਨੂੰ ਆਪਣੇ ਜੀਵਨ ਮੰਤਵ ਦੀ ਸੋਝੀ ਨਹੀਂ। ਉਹ ਲੋਕ ਭਲਾਈ ਦੀ ਥਾਂ ਸੁਆਰਥ ਵਿਚ ਗ੍ਰਸਿਆ ਹੈ। ਉਹ ਇਸ ਦੁਬਿਧਾ ਵਿਚ ਫਸਿਆ ਦਿਨ-ਰਾਤ ਸੜਦਾ ਰਹਿੰਦਾ ਹੈ, ਚਿੰਤਾ ਵਿਚ ਭੁੱਜਦਾ ਰਹਿੰਦਾ ਹੈ, ਉਹ ਅਮੀਰ ਹੁੰਦਿਆਂ ਹੋਇਆਂ ਵੀ ਨਾ ਖਾ ਸਕਦਾ ਹੈ, ਨਾ ਪਚਾ ਸਕਦਾ ਹੈ, ਉਸ ਪਾਸ ਕੇਵਲ ਰੋਹਬ ਹੈ, ਹਉਮੈਂ ਹੈ, ਉਹ ਨੀਵੇਂ ਨੂੰ ਕੁਝ ਨਹੀਂ ਸਮਝਦਾ ਅਤੇ ਉੱਚੇ ਉਸ ਨੂੰ ਕੁਝ

ਨਹੀਂ ਸਮਝਦੇ। ਉਹ ਲੋਭ ਦੇ ਅੰਨ੍ਹੇ ਹਨ੍ਹੇਰੇ ਵਿਚ ਹੈ। ਉਸ ਦੀ ਖਾਸ ਖਸਲਤ (ਸੁਭਾਅ) ਕਾਰਨ ਉਸ ਦੇ ਨੇੜੇ ਕੋਈ ਨਹੀਂ ਜਾਂਦਾ। ਉਹ ਆਪ ਦੁਖੀ ਹੀ ਹੁੰਦਾ ਹੈ। ਕਦੇ ਵੀ ਸੁੱਖ ਨਹੀਂ ਪ੍ਰਾਪਤ ਕਰਦਾ ਅਤੇ ਹਉਮੈਂ ਵਿਚ ਹੀ ਜਨਮਦਾ ਮਰਦਾ ਰਹਿੰਦਾ ਹੈ। ਇਉਂ ਅਜਿਹਾ ਆਦਮੀ ਨਾਂਹ-ਵਾਚੀ ਵਿਚਾਰਾਂ ਵਿਚ ਫਸਿਆ ਕੁਝ ਵੀ ਹਾਸਲ ਨਹੀਂ ਕਰ ਸਕਦਾ। ਇਕ ਹੋਰ ਸ਼ਬਦ ਵੇਖਿਆ ਜਾ ਸਕਦਾ ਹੈ:

*ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ॥*
*ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ॥੨॥*
*ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ॥*
*ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ॥* *(ਪੰਨਾ ੧੩੩੧)*

ਇਹ ਸ਼ਬਦ ਮਨਮੁਖ ਦੀ ਬਿਖ ਰੂਪੀ ਕਮਾਈ ਅਤੇ ਖਾਣ ਤੇ ਵਿਹਾਰ ਬਾਰੇ ਹੈ। ਉਹ ਮਾਇਆ ਇਕੱਠੀ ਤਾਂ ਕਰਦਾ ਹੈ ਪਰ ਅਜਿਹਾ ਕਰਦਿਆਂ ਉਸਦੀ ਜੋ ਦੁਰਦਸ਼ਾ ਹੁੰਦੀ ਹੈ, ਉਸ ਕਾਰਨ ਇਹ ਮਿੱਠੇ ਫਲ ਉਸ ਵਾਸਤੇ ਜ਼ਹਿਰ ਬਣ ਜਾਂਦੇ ਹਨ। ਇਹ ਉਸ ਦੇ ਸਰੀਰਕ ਤੇ ਮਾਨਸਿਕ ਵਿਕਾਰਾਂ ਤੇ ਵਿਗਾੜਾਂ ਦਾ ਕਾਰਨ ਬਣਦੇ ਹਨ। 'ਜਮਦਰਿ' ਤੇ 'ਦਰਗਹ' ਪ੍ਰਤੀਕ ਹਨ, ਇਹ ਕਾਵਿਕ ਜੁਗਤਾਂ ਹਨ, ਜੋ ਉਸ ਮਾਇਆਧਾਰੀ ਦੇ ਅੰਤਮ ਹਸ਼ਰ ਦਾ ਪ੍ਰਗਟਾਅ ਕਰਦੀਆਂ ਹਨ। ਉਹ ਜਿੱਥੋਂ ਜੋਗਾ ਹੁੰਦਾ ਹੈ, ਉੱਥੇ ਹੀ ਰਹਿ ਜਾਂਦਾ ਹੈ। ਉਸ ਦੀ ਪ੍ਰਾਪਤੀ ਕੋਈ ਵੀ ਨਹੀਂ ਹੁੰਦੀ, ਉਸ ਦਾ ਜੰਮਣਾ ਵਿਅਰਥ ਹੈ ਅਤੇ ਮਰਨਾ ਵੀ ਬੇਕਾਰ ਹੈ। ਅਜਿਹਾ ਵਿਅਕਤੀ ਅਜੋਕੇ ਜੁੱਗ ਵਿਚ ਬਿਲਕੁਲ ਅਸਫਲ ਹੈ। ਉਹ ਉਨਾ ਚਿਰ ਬਚ ਨਹੀਂ ਸਕਦਾ, ਜਦ ਤਕ ਉਹ ਆਪਣੀ ਜੀਵਨ-ਸ਼ੈਲੀ ਵਿਚ ਤਬਦੀਲੀ ਨਹੀਂ ਕਰਦਾ। ਇਸ ਤਬਦੀਲੀ ਲਈ ਬਿਬੇਕ ਬੁੱਧੀ ਦਾ ਧਾਰਨਾ ਜ਼ਰੂਰੀ ਹੈ:

*ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥*
*ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥* *(ਪੰਨਾ ੧੪੧੦)*

ਕਿਰਤ ਲਾਜ਼ਮੀ ਸਿਧਾਂਤ ਹੈ:

*-ਘਾਲਿ ਖਾਇ ਕਿਛੁ ਹਥਹੁ ਦੇਇ॥* *(ਪੰਨਾ ੧੨੪੫)*
*-ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥* *(ਪੰਨਾ ੫੨੨)*

ਪਰ ਅਜੋਕਾ ਮਨੁੱਖ ਹੱਥੀਂ ਕਿਰਤ ਤੋਂ ਵਿਗੁੱਚ ਗਿਆ ਹੈ। ਇਸ ਲਈ ਉਹ ਸਰੀਰਕ ਤੰਦਰੁਸਤੀ ਲਈ ਖਾਸ ਤਰੱਦਦ ਕਰਦਾ ਹੈ। ਅਹੰਕਾਰ ਨੂੰ ਥਾਂ ਸਿਰ ਕਰਨ ਲਈ ਸੰਗਤ ਦੀ ਜ਼ਰੂਰਤ ਹੈ:

*-ਸੇਈ ਸੁੰਦਰ ਸੋਹਣੇ॥ ਸਾਧਸੰਗਿ ਜਿਨ ਬੈਹਣੇ॥* *(ਪੰਨਾ ੧੩੨)*
*-ਸਾਧ ਕੈ ਸੰਗਿ ਮਿਟੈ ਅਭਿਮਾਨੁ॥* *(ਪੰਨਾ ੨੭੧)*

ਨਾਲ ਹੀ ਲੋੜ ਹੈ ਸਦਾਚਾਰ ਦੀ *ਕਰਿ ਆਚਾਰੁ ਸਚੁ ਸੁਖੁ ਹੋਈ॥* ਹੋਰ ਇਹ ਹੈ ਕਿ ਆਪੇ ਸਹੇੜੀਆਂ ਸਮੱਸਿਆਵਾਂ ਪ੍ਰਤੀ ਸਾਰਥਕ ਰਵੱਈਆ ਅਪਣਾਇਆ ਜਾਵੇ

ਜਿਵੇਂ:- ਹਵਾ-ਪ੍ਰਦੂਸ਼ਣ, ਸ਼ੋਰ-ਪ੍ਰਦੂਸ਼ਣ ਅਤੇ ਵਿਹਾਰਕ ਨੈਤਿਕਤਾ ਦਾ ਧਿਆਨ ਰੱਖਿਆ ਜਾਵੇ ਜਿਵੇਂ ਕਿ ਪੇਸ਼ੇ ਦੀ ਨੈਤਿਕਤਾ। ਨਾਲ ਹੀ ਵੇਖਿਆ ਜਾਵੇ ਕਿ ਸੂਚਨਾ ਤਕਨਾਲੋਜੀ ਤੇ ਜੈਨੇਟਿਕ ਇੰਨਜੀਅਰਿੰਗ ਨਾਲ ਦੋ ਚਾਰ ਕਿਵੇਂ ਹੋਣਾ ਹੈ?

pr iesdynwl-nwl Ajkol AWhwl qWqyqqkwl I pBw nwl is`Jx nwl suiKAwj gqWdI vI I ov pMI hYqWik hwlwq Answ qbdII I j WAnkUx I el rsqwisrij Awj wskyqWik mwnisk SkqI icMw ivc aluJwax dI QWSB krmn dI ieCwl el I gwel j wsky ies sbMI gubwxI ivcl wnwmswDnwdwAiBAws rwh-drswaUswbq hMw hY nwmswDnwAkwl puK dI srbivAwpkqwf mihsUs krnwhY ies bwrysRguUArj n dy j I dI rcnwivcoNek Sbd I MyhW:

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹਚਰਨ ਕਰਤ ਨਹੀ ਤਰੈ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥ ਨਾਨਕ ਪਾਵਹੁ ਸੂਖ ਘਨੇਰੇ॥ (ਪੰਨਾ ੨੬੪)*

ਇਸ ਅਤਿ ਬੁਰੇ ਮੁਕਾਬਲਾ ਜੁੱਗ ਵਿਚ ਸੰਸਾਰੀਕਰਨ ਦੇ ਪ੍ਰਸੰਗ ਸਬੰਧੀ ਇਸ ਸ਼ਬਦ ਦੀ ਵਿਚਾਰ ਲਾਜ਼ਮੀ ਹੈ ਕਿ ਜਿੱਥੇ ਮਾਂ-ਪਿਉ, ਪੁੱਤਰ, ਮਿੱਤਰ, ਭਰਾ ਕੋਈ ਸਾਥੀ ਨਹੀਂ ਬਣਦਾ, ਉੱਥੇ ਪ੍ਰਭੂ ਦਾ ਨਾਮ ਸਹਾਇਤਾ ਕਰਨ ਵਾਲਾ ਹੈ। ਜਿੱਥੇ ਵੱਡੇ ਡਰਾਉਣੇ ਜਮਦੂਤਾਂ ਦਾ ਵਲ ਹੈ (ਪ੍ਰਤੀਕਾਤਮਕ ਕਲਾ ਜੁਗਤ) ਉੱਥੇ ਪ੍ਰਭੂ ਦਾ ਨਾਮ ਹੀ ਕਾਇਮ ਰਹਿੰਦਾ ਹੈ।

ਜਿੱਥੇ ਬੜੀ ਭਾਰੀ ਮੁਸ਼ਕਲ ਹੁੰਦੀ ਹੈ, ਉੱਥੇ ਪ੍ਰਭੂ ਦਾ ਨਾਮ ਅੱਖ ਦੇ ਫੋਰ ਵਿਚ ਬਚਾ ਲੈਂਦਾ ਹੈ। ਅਨੇਕ ਧਾਰਮਿਕ ਕਰਮ-ਕਾਂਡ ਕਰ ਕੇ ਵੀ ਬਚਾਅ ਨਹੀਂ ਪਰ ਪ੍ਰਭੂ ਦਾ ਨਾਮ ਅਸੰਖਾਂ ਪਾਪਾਂ ਦਾ ਨਾਸ਼ ਕਰ ਦਿੰਦਾ ਹੈ। ਇਸ ਲਈ ਗੁਰੂ ਦੀ ਸ਼ਰਨ ਪੈ ਕੇ ਨਾਮ ਦੀ ਸਾਧਨਾ ਕਰਕੇ ਇਸ ਨਾਲ ਬੜੇ ਸੁਖ ਹੋਣਗੇ। ਇਹ ਸ਼ਬਦ ਮਨ ਨੂੰ ਸੁਧਾਰਨ ਵਾਸਤੇ ਤੇ ਯਥਾਰਥ ਦੀ ਸੋਝੀ ਕਰਾਉਣ ਲਈ ਨਿਸਚੈਆਤਮਕ ਪੁਸ਼ਟੀ ਦੇਣ ਦਾ ਹੱਲ ਸੁਝਾਉਂਦਾ ਹੈ ਤਾਂ ਕਿ ਮਨੁੱਖ ਨਾ ਤਾਂ ਚਿੰਤਾ ਵਿਚ ਫਸੇ ਅਤੇ ਨਾ ਹੀ ਨਾ-ਪੱਖੀ ਵਿਚਾਰਾਂ ਦੇ ਵਹਿਣ ਵਿਚ ਵਹਿ ਕੇ ਸਵੈ-ਵਿਸ਼ਵਾਸ ਗਵਾ ਲਵੇ।

ਇਉਂ ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀਆਂ ਮਨ ਤੇ ਮਨਮੁਖਤਾ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਅਜੋਕੇ ਪ੍ਰਸੰਗ ਵਿਚ ਵੇਖ ਕੇ ਇਨ੍ਹਾਂ ਦਾ ਸਾਰਥਿਕ ਹੱਲ ਲੱਭਣ ਲਈ ਮਹੱਤਵਪੂਰਣ ਰਹਿਨੁਮਾਈ ਦੀ ਸਿੱਖਿਆ ਪ੍ਰਾਪਤ ਕੀਤੀ ਜਾ ਸਕਦੀ ਹੈ, ਜੋ ਇਕ ਆਦਰਸ਼ ਜੀਵਨ ਜੀਊਣ ਵਾਸਤੇ ਸਾਰਥਕ ਹੈ। ■

# ਮਹਾਂਕਾਵਿ ਮਰਦ ਅਗੰਮੜਾ ਵਿੱਚੋਂ ਉਭਰਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ

*-ਡਾ. ਕਸ਼ਮੀਰ ਸਿੰਘ**

ਮਹਾਂਕਾਵਿ ਕਿਸੇ ਬੋਲੀ ਦੇ ਸਾਹਿਤ ਦਾ ਮਾਣ ਹੁੰਦਾ ਹੈ। ਪੰਜਾਬੀ ਮਹਾਂਕਾਵਿ ਦਾ ਇਤਿਹਾਸ ਇੱਕ ਸੌ ਗਿਆਰਾਂ ਸਾਲ ਪੁਰਾਣਾ ਹੈ। ਵਿਸ਼ਵ ਦੇ ਮਹਾਂਕਾਵਿ ਦਾ ਇਤਿਹਾਸ ਸਤਾਈ ਸੌ ਸਾਲ ਪੁਰਾਣਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਨੂੰ ਆਧਾਰ ਬਣਾ ਕੇ ਸ. ਅਵਤਾਰ ਸਿੰਘ ਅਜ਼ਾਦ ਨੇ ੧੯੫੧ ਈ. ਵਿਚ 'ਮਰਦ ਅਗੰਮੜਾ' ਨਾਂ ਦਾ ਮਹਾਂਕਾਵਿ ਲਿਖਿਆ। ਦਸਵੇਂ ਗੁਰੂ ਜੀ ਦੇ ਜੀਵਨ ਨਾਲ ਸੰਬੰਧਿਤ ਇਹ ਪੰਜਾਬੀ ਸਾਹਿਤ ਦਾ ਸਭ ਤੋਂ ਪਹਿਲਾ ਮਹਾਂਕਾਵਿ ਹੈ।

ਲੇਖਕ ਦੀ ਕਥਾ ਦਾ ਮੁੱਖ ਸ੍ਰੋਤ 'ਗੁਰਪ੍ਰਤਾਪ ਸੂਰਜ ਗ੍ਰੰਥ' ਹੈ। ਲੇਖਕ ਨੇ 'ਬਚਿੱਤ੍ਰ ਨਾਟਕ', 'ਜ਼ਫ਼ਰਨਾਮਾ', 'ਪੰਥ ਪ੍ਰਕਾਸ਼' (ਗਿਆਨੀ ਗਿਆਨ ਸਿੰਘ), ਅਤੇ 'ਤਵਾਰੀਖ਼ ਗੁਰੂ ਖ਼ਾਲਸਾ' ਤੋਂ ਵੀ ਸਹਾਇਤਾ ਲਈ ਹੈ। ਲੇਖਕ ਗ੍ਰੰਥਾਂ ਦੀ ਕਥਾ ਸਬੰਧੀ ਬੇਲੋੜੇ ਵਾਦ-ਵਿਵਾਦ ਵਿਚ ਨਹੀਂ ਪੈਂਦਾ। ਮਹਾਂਕਾਵਿ ਲੇਖਕ ਦੀ ਆਪਣੇ ਗੁਰੂ ਪ੍ਰਤੀ ਸ਼ਰਧਾ ਦੀ ਉਪਜ ਹੈ।

ਲੇਖਕ ਕਥਾ ਦੀ ਸ਼ੁਰੂਆਤ ਹੇਮਕੁੰਟ ਪਰਬਤ ਤੋਂ ਕਰਦਾ ਹੈ। ਗੁਰੂ ਜੀ ਲੰਬਾ ਸਮਾਂ ਪ੍ਰਭੂ ਭਗਤੀ ਵਿਚ ਲੀਨ ਰਹੇ। ਫਿਰ ਪਰਮਾਤਮਾ ਉਨ੍ਹਾਂ ਨੂੰ ਹਾਕਮਾਂ ਦੁਆਰਾ ਕੀਤੇ ਜਾ ਰਹੇ ਜੁਲਮ ਨੂੰ ਰੋਕਣ ਵਾਸਤੇ ਮਾਤਲੋਕ ਵਿਚ ਭੇਜਿਆ। ਇੱਥੇ ਲੇਖਕ ਨੇ 'ਬਚਿੱਤ੍ਰ ਨਾਟਕ' ਦੀ ਕਥਾ ਦਾ ਸਹਾਰਾ ਲਿਆ ਹੈ। ਗੁਰੂ ਜੀ ਦੇ ਪਟਨਾ ਸਾਹਿਬ ਵਿਖੇ ਜਨਮ ਲੈਣ ਦੀ ਕਥਾ ਸੰਖੇਪ ਰੂਪ ਵਿਚ ਬਿਆਨ ਕੀਤੀ ਗਈ ਹੈ। ਪਟਨੇ ਸ਼ਹਿਰ ਦੀ ਇਤਿਹਾਸਿਕ ਅਤੇ ਭੌਤਿਕ ਖ਼ੂਬਸੂਰਤੀ ਪੇਸ਼ ਕੀਤੀ ਹੈ। ਸੱਯਦ ਭੀਖਣ ਸ਼ਾਹ, ਸ਼ਿਵ ਦੱਤ ਬ੍ਰਾਹਮਣ ਅਤੇ ਰਾਣੀ ਮੈਣੀ ਦੇ ਲੰਬੇ ਪ੍ਰਸੰਗ ਨਹੀਂ ਦਿੱਤੇ ਗਏ, ਸਿਰਫ਼ ਸੰਕੇਤ ਹੀ ਦਿੱਤੇ ਗਏ ਹਨ। ਗੁਰੂ ਜੀ ਪਟਨਾ ਸਾਹਿਬ ਤੋਂ ਬੁਰਹਾਨ ਪੁਰ, ਮਥੁਰਾ ਅਤੇ ਪ੍ਰਯਾਗ ਹੁੰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਸ੍ਰੀ ਅਨੰਦਪੁਰ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪੜ੍ਹਾਈ ਸਬੰਧੀ ਚਾਰ ਤੁਕਾਂ ਵਿਚ ਜ਼ਿਕਰ ਮਿਲਦਾ ਹੈ:-

*-ਪੜ੍ਹ ਰਹੇ ਅਰਬੀ ਫ਼ਾਰਸੀ, ਪੜ੍ਹ ਰਹੇ ਵੇਦ ਪੁਰਾਨ*
*ਵਿਹਲ ਮਿਲੇ ਤਾਂ ਘੋਖਦੇ, ਹੈਨ ਹਦੀਸ਼ ਕੁਰਾਨ (ਮਰਦ ਅਗੰਮੜਾ, ਪੰਨਾ ੨੬)*
*-ਬਾਣੀ ਤਾਂ ਸਤਿਗੁਰਾਂ ਦੀ, ਕੀਤੀ ਕੰਠ ਸ਼ਤਾਬ (ਉਹੀ, ਪੰਨਾ ੨੬)*
*-ਪੜ੍ਹੀ ਬ੍ਰਜੀ ਤੇ ਸੰਸਕ੍ਰਿਤ, ਪੰਡਤ ਹੋ ਹੈਰਾਨ (ਉਹੀ, ਪੰਨਾ ੨੭)*

**ਪਿੰਡ ਅਤੇ ਡਾਕ: ਜੋਗੇਵਾਲਾ, ਤਹਿ: ਪਾਤੜਾਂ, ਜਿਲ੍ਹਾ ਪਟਿਆਲਾ-੧੪੭੧੦੫। ਮੋ: +੯੧੯੮੮੮੬-੫੩੬੫੬*

ਕਸ਼ਮੀਰੀ ਪੰਡਤਾਂ ਦੀ ਫ਼ਰਿਆਦ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੂੰ ਤਫ਼ਸੀਲ ਨਾਲ ਬਿਆਨ ਕਰਦਾ ਹੈ। ਲੇਖਕ ਦੀ ਮੂਲ ਕਥਾ ਮੁਗ਼ਲ ਹਕੂਮਤ ਦੇ ਅੱਤਿਆਚਾਰ ਅਤੇ ਸਿੱਖ ਕੌਮ ਦੁਆਰਾ ਇਸ ਅੱਤਿਆਚਾਰ ਵਿਰੁੱਧ ਅਵਾਜ਼ ਬੁਲੰਦ ਕਰਨਾ ਹੈ। ਇਸੇ ਕਾਰਨ ਉਸ ਨੇ ਸੰਘਰਸ਼ ਦਾ ਕਾਰਨ ਖੋਲ੍ਹ ਕੇ ਬਿਆਨ ਕੀਤਾ ਹੈ। ਲੇਖਕ ਪਾਉਂਟਾ ਨਗਰ ਵਸਾਉਣ ਦਾ ਜ਼ਿਕਰ ਕਰਦਾ ਹੈ। ਇਹ ਅਸਥਾਨ ਜਮਨਾ ਨਦੀ ਦੇ ਕੰਢੇ ਉੱਤੇ ਹੈ। ਪਾਉਂਟਾ ਸਾਹਿਬ ਵਿਚ ਬਵਿੰਜਾ ਕਵੀਆਂ ਦੁਆਰਾ ਸਾਹਿਤ ਰਚਨਾ ਕਰਨ ਦਾ ਜ਼ਿਕਰ ਹੈ। ਗੁਰੂ ਜੀ ਆਪ ਵੀ ਬਾਣੀ ਰਚਦੇ ਰਹੇ ਸਨ।

ਪਹਾੜੀ ਰਾਜਿਆਂ ਦੀ ਹੈਂਕੜ ਦਾ ਜ਼ਿਕਰ ਕਰਕੇ ਭੰਗਾਣੀ ਦੀ ਲੜਾਈ ਦਾ ਹਵਾਲਾ ਦਿੱਤਾ ਹੈ। ਲੇਖਕ ਦੋਹਾਂ ਧਿਰਾਂ (ਸਿੱਖਾਂ ਅਤੇ ਪਹਾੜੀ ਰਾਜਿਆਂ) ਦੇ ਯੋਧਿਆਂ ਦੇ ਨਾਂ ਬਿਆਨ ਕਰਦਾ ਹੈ। ਪੀਰ ਬੁੱਧੂ ਸ਼ਾਹ ਦੀ ਸਿਫ਼ਾਰਸ਼ ਉੱਤੇ ਗੁਰੂ ਜੀ ਦੀ ਫੌਜ ਵਿਚ ਭਰਤੀ ਕੀਤੇ ਪੰਜ ਸੌ ਪਠਾਣ ਧੋਖਾ ਦੇ ਜਾਂਦੇ ਹਨ। ਪੀਰ ਬੁੱਧੂ ਸ਼ਾਹ ਆਪਣੇ ਸੱਤ ਸੌ ਮੁਰੀਦ, ਚਾਰ ਪੁੱਤਰ ਅਤੇ ਦੋ ਭਰਾ ਲੈ ਕੇ ਭੰਗਾਣੀ ਦੇ ਯੁੱਧ ਵਿਚ ਗੁਰੂ ਜੀ ਦੀ ਸਹਾਇਤਾ ਕਰਦਾ ਹੈ। ਭੰਗਾਣੀ ਦੀ ਲੜਾਈ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਜਿੱਤ ਹੁੰਦੀ ਹੈ। ਸਿੱਖ ਉਤਸ਼ਾਹ ਭਰਪੂਰ ਹੋਏ ਪਾਉਂਟਾ ਸਾਹਿਬ ਛੱਡ ਕੇ ਸ੍ਰੀ ਅਨੰਦਪੁਰ ਸਾਹਿਬ ਆ ਜਾਂਦੇ ਹਨ। ਸ੍ਰੀ ਅਨੰਦਪੁਰ ਸਾਹਿਬ ਆ ਕੇ ਅਲਫ਼ ਖਾਂ ਅਤੇ ਹੁਸੈਨੀ ਨਾਲ ਯੁੱਧ ਦਾ ਸੰਖੇਪ ਵਰਣਨ ਹੈ।

ਖਾਲਸਾ ਸਾਜਨ ਦੀ ਘਟਨਾ ਵਿਸਥਾਰ ਪੂਰਵਕ-ਬਿਆਨ ਕੀਤੀ ਗਈ ਹੈ। ਪੰਜ ਪਿਆਰਿਆਂ ਦੀ ਪਰਖ਼, ਅੰਮ੍ਰਿਤ ਤਿਆਰ ਕਰਨ ਦੀ ਵਿਧੀ ਅਤੇ ਰਹਿਤ ਮਰਯਾਦਾ ਦੀ ਪੇਸ਼ਕਾਰੀ ਪ੍ਰੰਪਰਾਗਤ ਹੈ।

ਖਾਲਸਾ ਸਾਜਨ ਦੀ ਘਟਨਾ ਦਾ ਪਹਾੜੀ ਰਾਜਿਆਂ ਰਾਹੀਂ ਦਿੱਲੀ ਸਰਕਾਰ ਨੂੰ ਪਤਾ ਲੱਗਾ। ਪੈਂਦੇ ਖਾਂ ਜਰਨੈਲ ਦੀ ਅਗਵਾਈ ਵਿਚ ਮੁਗ਼ਲ ਸੈਨਾ ਨੇ ਗੁਰੂ ਜੀ ਨਾਲ ਟੱਕਰ ਲਈ। ਪੈਂਦੇ ਖਾਂ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਿਆ। ਸ਼ਾਹੀ ਫੌਜ ਹਾਰ ਗਈ। ਪਹਾੜੀ ਰਾਜਿਆਂ ਨੇ ਸ਼ਾਹੀ ਸੈਨਾ ਦਾ ਸਾਥ ਦਿੱਤਾ। ਪਹਾੜੀ ਰਾਜਿਆਂ ਨੇ ਹਾਰ ਦਾ ਬਦਲਾ ਲੈਣ ਲਈ ਦੁਬਾਰਾ ਸ੍ਰੀ ਅਨੰਦਪੁਰ ਸਾਹਿਬ ਉੱਤੇ ਹਮਲਾ ਕੀਤਾ। ਇਸ ਵਾਰ ਰੰਗੜਾਂ ਅਤੇ ਗੁੱਜਰਾਂ ਨੇ ਪਹਾੜੀ ਰਾਜਿਆਂ ਦਾ ਸਾਥ ਦਿੱਤਾ। ਸਿੰਘਾਂ ਨੇ ਬਹਾਦਰੀ ਨਾਲ ਮੁਕਾਬਲਾ ਕੀਤਾ। ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੈ ਸਿੰਘ ਅਤੇ ਭਾਈ ਆਲਮ ਸਿੰਘ ਦੀ ਬਹਾਦਰੀ ਦਾ ਜ਼ਿਕਰ ਕੀਤਾ ਗਿਆ ਹੈ। ਲੜਾਈ ਫ਼ੈਸਲਾਕੁੰਨ ਨਾ ਹੋ ਸਕੀ ਅਤੇ ਪਹਾੜੀ ਰਾਜੇ ਕਿਲ੍ਹੇ ਦੁਆਲੇ ਘੇਰਾ ਪਾ ਕੇ ਬੈਠ ਗਏ। ਦੋ ਮਹੀਨੇ ਘੇਰਾ ਪਾਈ ਰੱਖਣ ਤੋਂ ਬਾਅਦ ਪਹਾੜੀ ਰਾਜਿਆਂ ਨੇ ਸ਼ਰਾਬੀ ਹਾਥੀ ਦੁਆਰਾ ਕਿਲ੍ਹੇ ਦਾ ਦਰਵਾਜ਼ਾ ਤੋੜਣਾ ਚਾਹਿਆ। ਭਾਈ ਬਚਿੱਤਰ ਸਿੰਘ ਤੋਂ ਨਾਗਣੀ ਖਾ ਕੇ ਹਾਥੀ ਪਿੱਛੇ ਦੌੜ ਜਾਂਦਾ ਹੈ।

ਪਹਾੜੀ ਰਾਜਿਆਂ ਨੇ ਇਕ ਨਵੀਂ ਵਿਉਂਤ ਸੋਚੀ। ਧਰਮ ਦੀਆਂ ਕਸਮਾਂ ਖਾ ਕੇ ਗੁਰੂ ਜੀ ਨੂੰ ਕਿਲ੍ਹਾ ਖਾਲੀ ਕਰਨ ਲਈ ਕਿਹਾ ਗਿਆ। ਉਨ੍ਹਾਂ ਨੇ ਗੁਰੂ ਜੀ ਨੂੰ ਵਿਸ਼ਵਾਸ ਦੁਆਇਆ ਕਿ ਕਿਲ੍ਹੇ ਤੋਂ ਬਾਹਰ ਨਿਕਲਣ ਉੱਤੇ ਉਨ੍ਹਾਂ ਉੱਤੇ ਹਮਲਾ ਨਹੀਂ ਕੀਤਾ ਜਾਏਗਾ। ਜਿਉਂ ਹੀ ਗੁਰੂ ਜੀ ਕਿਲ੍ਹੇ ਤੋਂ ਬਾਹਰ ਨਿਕਲੇ, ਪਹਾੜੀ ਰਾਜਿਆਂ ਨੇ ਉਨ੍ਹਾਂ ਉੱਤੇ ਹੱਲਾ ਬੋਲ ਦਿੱਤਾ। ਨਿਰਮੋਹ ਦੇ ਸਥਾਨ ਉੱਤੇ ਖੜ੍ਹ ਕੇ ਗੁਰੂ ਜੀ ਨੇ ਰਾਜਿਆਂ ਦਾ ਮੁਕਾਬਲਾ ਕੀਤਾ ਅਤੇ ਦੁਬਾਰਾ ਕਿਲ੍ਹੇ ਵਿਚ ਆ ਗਏ।

ਸ. ਅਵਤਾਰ ਸਿੰਘ ਅਜ਼ਾਦ ਅਨੁਸਾਰ ਪਹਾੜੀ ਰਾਜਿਆਂ ਅਤੇ ਸੂਬਾ-ਸਰਹੰਦ ਦੀਆਂ ਫੌਜਾਂ ਨੇ ਫਿਰ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਬਸੌਲੀ ਦੇ ਰਾਜੇ ਨੇ ਚਲਾਕੀ ਕਰ ਕੇ ਗੁਰੂ ਜੀ ਨੂੰ ਆਪਣੀ ਰਿਆਸਤ ਵਿਚ ਜਾਣ ਲਈ ਮਨਾ ਲਿਆ। ਉਹ ਚਾਹੁੰਦਾ ਸੀ ਕਿ ਵਜ਼ੀਰ ਖਾਂ ਅਤੇ ਪਹਾੜੀ ਰਾਜਿਆਂ ਦੀ ਇੱਜ਼ਤ ਰਹਿ ਜਾਵੇ। ਜਿਉਂ ਹੀ ਗੁਰੂ ਜੀ ਨੇ ਕਿਲ੍ਹਾ ਖਾਲੀ ਕੀਤਾ, ਪਹਾੜੀ ਰਾਜਿਆਂ ਨੇ ਸਿੰਘਾਂ ਉੱਪਰ ਹਮਲਾ ਕਰ ਦਿੱਤਾ। ਬਸੌਲੀ ਦੇ ਰਾਜੇ ਨੇ ਪਹਾੜੀ ਰਾਜਿਆਂ ਨੂੰ ਹਮਲਾ ਕਰਨ ਤੋਂ ਰੋਕਿਆ। ਸਿੰਘ ਅਤੇ ਗੁਰੂ ਜੀ ਕੁਝ ਸਮਾਂ ਬਸੌਲੀ ਅਤੇ ਭਬੋਰ ਵਿਚ ਗੁਜ਼ਾਰਨ ਤੋਂ ਬਾਅਦ ਫਿਰ ਸ੍ਰੀ ਅਨੰਦਪੁਰ ਸਾਹਿਬ ਆ ਗਏ।

ਸੱਯਦ ਖਾਂ (ਸੈਦ ਖਾਂ) ਪੀਰ ਬੁੱਧੂ ਸ਼ਾਹ ਦਾ ਸਾਲਾ ਸੀ। ਉਹ ਮੁਗ਼ਲ ਸੈਨਾ ਵਿਚ ਜਰਨੈਲ ਸੀ। ਉਹ ਗੁਰੂ ਜੀ ਉੱਤੇ ਹਮਲਾ ਕਰਨ ਲਈ ਆਪਣੀ ਸੈਨਾ ਸਮੇਤ ਆਇਆ। ਉਸ ਨੇ ਬੰਦੂਕ ਦੇ ਦੋ ਫਾਇਰ ਗੁਰੂ ਜੀ ਉੱਤੇ ਕੀਤੇ। ਦੋਵੇਂ ਫਾਇਰ ਖ਼ਾਲੀ ਗਏ। ਉਸਨੇ ਆਜ਼ਿਜ਼ ਹੋ ਕੇ ਗੁਰੂ ਜੀ ਦੇ ਚਰਨ ਫੜ੍ਹ ਲਏ। ਸਰਹੰਦ ਦੇ ਸੂਬੇਦਾਰ ਨੇ ਸੈਦ ਖਾਂ ਨੂੰ ਗੁਰੂ ਜੀ ਨਾਲ ਫਿਰ ਟੱਕਰ ਲੈਣ ਲਈ ਉਕਸਾਇਆ। ਸੈਦ ਖਾਂ ਜੰਗ ਲਈ ਤਿਆਰ ਹੋ ਗਿਆ। ਵਜ਼ੀਰ ਖਾਂ ਅਤੇ ਸੈਦ ਖਾਂ ਦੀਆਂ ਫੌਜਾਂ ਨੇ ਸਿੰਘਾਂ ਉੱਤੇ ਹੱਲਾ ਕੀਤਾ, ਪਰ ਹਾਰ ਖਾ ਕੇ ਦੌੜ ਗਈਆ:-

*ਘੇਰਾ ਗਇਆ ਟੁੱਟ, ਭਾਗ ਨਿਖੁੱਟਿਆ*
*ਡੇਰੇ ਡੰਡੇ ਪੁੱਟ, ਵੈਰੀ ਨੱਸ ਗਏ* *(ਉਹੀ, ਪੰਨਾ ੧੫੭)*

ਜਦੋਂ ਉਪਰੋਕਤ ਗੱਲ ਔਰੰਗਜ਼ੇਬ ਨੂੰ ਪਤਾ ਲੱਗੀ ਤਾਂ ਉਸ ਨੇ ਗੁਰੂ ਜੀ ਵੱਲ ਬੇਨਤੀ ਅਤੇ ਧਮਕੀ ਭਰੀ ਚਿੱਠੀ ਭੇਜੀ। ਉਸ ਨੇ ਗੁਰੂ ਜੀ ਨੂੰ ਦਿੱਲੀ ਪਹੁੰਚਣ ਲਈ ਕਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਚਿੱਠੀ ਦਾ ਜਵਾਬ ਦਿੰਦਿਆ ਲਿਖਿਆ ਕਿ ਅਸੀਂ ਤੇਰੀ ਧਮਕੀ ਦੀ ਪਰਵਾਹ ਨਹੀਂ ਕਰਦੇ। ਅਸੀਂ ਤੇਰੀ ਫੌਜ ਨਾਲ ਟੱਕਰ ਲੈਣ ਲਈ ਤਿਆਰ ਹਾਂ। ਔਰੰਗਜ਼ੇਬ ਨੇ ਸ਼ਾਹੀ ਸੈਨਾ ਸ੍ਰੀ ਅਨੰਦਪੁਰ ਸਾਹਿਬ ਵੱਲ ਤੋਰ ਦਿੱਤੀ। ਲਾਹੌਰ ਅਤੇ ਸਰਹੰਦ ਦੇ ਸੂਬੇਦਾਰਾਂ ਨੂੰ ਸ਼ਾਹੀ ਸੈਨਾ ਦਾ ਸਾਥ ਦੇਣ ਲਈ ਲਿਖਿਆ। ਪਹਾੜੀ ਰਾਜੇ ਵੀ ਮੁਗ਼ਲ ਸੈਨਾ ਦਾ ਸਾਥ ਦੇਣ ਲਈ ਤਿਆਰ ਹੋ ਗਏ। ਲਾਹੌਰ ਦੀ ਸੈਨਾ ਜ਼ਬਰਦਸਤ ਖਾਂ ਦੀ ਅਗਵਾਈ ਵਿਚ ਆਈ ਅਤੇ ਸਰਹੰਦ ਦੀ ਸੈਨਾ ਦਾ ਆਗੂ ਵਜ਼ੀਰ ਖਾਂ ਸੀ।

ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੀ ਸਾਂਝੀ ਫੌਜ ਨੇ ਗੁਰੂ ਜੀ ਦੀਆਂ ਫੌਜਾਂ ਉੱਤੇ ਹਮਲਾ ਕਰ ਦਿੱਤਾ। ਲੜਾਈ ਹੋਈ ਪਰ ਜਿੱਤ ਹਾਰ ਦਾ ਫ਼ੈਸਲਾ ਨਾ ਹੋ ਸਕਿਆ। ਮੁਗ਼ਲ ਸੈਨਾ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰ ਕੇ ਬਹਿ ਗਈ। ਘੇਰਾ ਛੇ ਮਹੀਨੇ ਤਕ ਜਾਰੀ ਰਿਹਾ। ਸੂਬੇਦਾਰਾਂ, ਸ਼ਾਹੀ ਫੌਜਾਂ ਅਤੇ ਪਹਾੜੀ ਰਾਜਿਆਂ ਨੇ ਕਸਮਾਂ ਖਾ ਕੇ ਗੁਰੂ ਜੀ ਨੂੰ ਕਿਲ੍ਹੇ ਤੋਂ ਬਾਹਰ ਨਿਕਲਣ ਲਈ ਬੇਨਤੀ ਕੀਤੀ। ਉਨ੍ਹਾਂ ਨੇ ਗੁਰੂ ਜੀ ਉੱਤੇ ਹਮਲਾ ਨਾ ਕਰਨ ਦੀਆਂ ਸਹੁੰਆਂ ਖਾਧੀਆਂ। ਗੁਰੂ ਜੀ ਨੇ ਉਨ੍ਹਾਂ ਦੀਆਂ ਸਹੁੰਆਂ ਉੱਪਰ ਯਕੀਨ ਨਾ ਕੀਤਾ। ਫਿਰ ਔਰੰਗਜੇਬ ਨੇ ਗੁਰੂ ਜੀ ਵੱਲ ਇੱਕ ਚਿੱਠੀ ਲਿਖੀ। ਉਸ ਨੇ ਕੁਰਾਨ ਦੀ ਕਸਮ ਖਾ ਕੇ ਯਕੀਨ ਦੁਆਇਆ ਕਿ ਕਿਲ੍ਹਾ ਛੱਡਣ ਉੱਤੇ ਗੁਰੂ ਜੀ ਦਾ ਕੋਈ ਨੁਕਸਾਨ ਨਹੀਂ ਕੀਤਾ ਜਾਏਗਾ। ਦੋਹੇਂ ਵਾਰ ਦੀਆਂ ਕਸਮਾਂ ਦੇ ਹਵਾਲੇ ਇਸ ਪ੍ਰਕਾਰ ਹਨ:-

*-ਸੂਬੇ ਪਾਕ ਕੁਰਾਨ, ਦੀ ਸੌਂਹ ਖਾਂਵਦੇ*
*ਜਾਮਨ ਗਊ ਬਣਾਣ, ਰਾਜੇ ਗੁਰੂ ਜੀ*
*ਗੜ੍ਹੀ ਨੂੰ ਜਾਓ ਛੱਡ, ਆਖੇ ਅਸਾਂ ਦੇ*
*ਝੰਡਾ ਹਾਲਾਂ ਗੱਡ, ਕਿੱਧਰੇ ਆਪ ਲਓ*
*ਚਿੱਤ ਨਾ ਸਾਡੇ ਵੈਰ, ਮਿੱਤਰ ਆਪ ਦੇ*
*ਕਰੋ ਦੇਸ਼ ਦੀ ਸੈਰ, ਬਾਹਰ ਨਿਕਲ ਕੇ* *(ਉਹੀ, ਪੰਨਾ ੧੬੯)*
*-ਚਿੱਠੀ ਭੇਜੀ ਬਾਦਸ਼ਾਹ, ਖਾ ਕੇ ਕਸਮ ਕੁਰਾਨ*
*ਲਿਖਿਆ , "ਮੈਂ ਨਾ ਲੋੜਦਾ, ਕਰਾਂ ਕੋਈ ਨੁਕਸਾਨ*
*ਜਾਮਨ ਪਾਕ ਰਸੂਲ ਜੇ, ਆਖਾਂ ਕਸਮ ਉਠਾਇ*
*ਦਰਗਹ ਢੋਈ ਨਾ ਮਿਲੇ, ਲਏ ਜੁਆਬ ਖ਼ੁਦਾਇ*
*ਜੇਕਰ ਧੋਖਾਂ ਆਪ ਨੂੰ, ਦਿਆਂ ਧਾਰ ਬਦਨੀਤ*
*ਥੀਆਂ ਵਾਂਗੂੰ ਸੂਰ ਦੇ, ਗੰਦਾ ਅਤੇ ਪਲੀਤ"* *(ਉਹੀ, ਪੰਨਾ ੧੭੨)*

ਕਿਲ੍ਹੇ ਅੰਦਰ ਰਸਦ-ਪਾਣੀ ਖ਼ਤਮ ਹੋ ਚੁੱਕਾ ਸੀ। ਭੁੱਖ ਦੇ ਸਤਾਏ ਹੋਏ ਸਿੰਘਾਂ ਨੇ ਗੁਰੂ ਜੀ ਨੂੰ ਕਿਲ੍ਹਾ ਖਾਲੀ ਕਰਨ ਲਈ ਮਨਾਉਣਾ ਚਾਹਿਆ। ਗੁਰੂ ਜੀ ਨੇ ਸਿੰਘਾਂ ਨੂੰ ਕੁਝ ਦਿਨ ਹੋਰ ਠਹਿਰਨ ਲਈ ਕਿਹਾ। ਉਨ੍ਹਾਂ ਨੇ ਸਿੰਘਾਂ ਨੂੰ ਵੈਰੀ ਵੱਲੋਂ ਕਸਮਾਂ ਖਾ ਕੇ ਧੋਖਾ ਕਰਨ ਵਾਲੀ ਗੱਲ ਚੇਤੇ ਕਰਵਾਈ। ਮਾਝੇ ਦੇ ਚਾਲੀ ਸਿੰਘ ਘਰ ਜਾਣ ਲਈ ਜ਼ਿੱਦ ਕਰਨ ਲੱਗੇ। ਗੁਰੂ ਜੀ ਨੇ ਉਨ੍ਹਾਂ ਤੋਂ ਇੱਕ ਪੱਤ੍ਰਿਕਾ (ਬੇਦਾਵੇ) ਉੱਤੇ ਦਸਤਖਤ ਕਰਵਾਏ। ਇਸ ਵਿਚ ਲਿਖਿਆ ਸੀ ਕਿ ਅੱਜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਡਾ ਗੁਰੂ ਨਹੀਂ ਅਤੇ ਅਸੀਂ ਉਸ ਦੇ ਸਿੱਖ ਨਹੀਂ ਹਾਂ। ਬੇਦਾਵਾ ਗੁਰੂ ਜੀ ਨੂੰ ਸੌਂਪਣ ਤੋਂ ਬਾਅਦ ਚਾਲੀ ਸਿੰਘ ਕਿਲ੍ਹੇ ਤੋਂ ਬਾਹਰ ਚਲੇ ਗਏ। ਗੁਰੂ ਜੀ ਪਾਸ ਕਿਲ੍ਹੇ ਵਿਚ ਹਜ਼ਾਰ ਕੁ ਸਿੰਘ ਰਹਿ ਗਏ, ਜਿਹੜੇ ਭੁੱਖ ਨਾਲ ਕਮਜ਼ੋਰ ਹੋ ਚੁੱਕੇ ਸਨ। ਮਾਝੇ ਦੇ ਚਾਲੀ ਸਿੰਘਾਂ ਦੇ ਜਾਣ ਤੋਂ ਬਾਅਦ ਗੁਰੂ ਜੀ ਨੂੰ ਮਜ਼ਬੂਰੀ ਵਿਚ ਕਿਲ੍ਹਾ ਛੱਡਣਾ ਪਿਆ। ਕਿਲ੍ਹੇ ਤੋਂ ਬਾਹਰ

ਨਿਕਲਦੇ ਸਾਰ ਹੀ ਸ਼ਾਹੀ ਸੈਨਾ ਨੇ ਸਿੰਘਾਂ ਉੱਪਰ ਹਮਲਾ ਕਰ ਦਿੱਤਾ। ਸਿੰਘਾਂ ਨੇ ਗੁਰੂ ਜੀ ਸਮੇਤ ਸਰਸਾ ਨਦੀ ਵੱਲ ਰੁਖ਼ ਕੀਤਾ। ਸਰਸਾ ਨਦੀ ਵਿਚ ਪਾਣੀ ਦੀ ਗਤੀ ਤੇਜ਼ ਸੀ। ਉੱਪਰੋਂ ਮੀਂਹ ਵਰ੍ਹ ਰਿਹਾ ਸੀ। ਰਾਤ ਦਾ ਸਮਾਂ ਸੀ। ਮੁਗ਼ਲ ਸੈਨਾ ਦੀ ਗਿਣਤੀ ਲੋਟੂ ਟੋਲੇ ਸਮੇਤ ਦਸ ਲੱਖ ਸੀ। ਸਿੰਘ ਬਹਾਦਰੀ ਨਾਲ ਲੜੇ, ਪਰ ਕੁਦਰਤੀ ਆਫਤਾਂ ਕਾਰਨ ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ।

*ਕੀ ਕਰ ਸਕਦੇ ਸੱਚ ਹੈ, ਚਾਲੀ ਭੁੱਖੇ ਮਰਦ*
*ਉੱਠ ਜਿੰਨ੍ਹਾਂ ਨੂੰ ਘੇਰ ਲਏ, ਦਸ ਲੱਖ ਆ ਨਮਰਦ* *(ਉਹੀ, ਪੰਨਾ ੧੮੨)*

ਸ. ਅਵਤਾਰ ਸਿੰਘ ਅਜ਼ਾਦ ਗੁਰੂ ਜੀ ਦਾ ਭਗਤੀ ਪੱਖ ਵੀ ਬਿਆਨ ਕਰਦਾ ਹੈ। ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਤੋਂ ਬਾਅਦ ਰਾਤ ਦਾ ਤੀਜਾ ਪਹਿਰ ਹੋ ਗਿਆ। ਨਿੱਤਨੇਮ ਅਨੁਸਾਰ ਕੀਰਤਨ ਦਾ ਸਮਾਂ ਹੋ ਗਿਆ। ਗੁਰੂ ਜੀ ਨੇ ਕੁਝ ਸਾਥੀਆਂ ਸਮੇਤ ਸਵੇਰ ਦਾ ਕੀਰਤਨ ਕੀਤਾ। ਇਸ ਤੋਂ ਪਤਾ ਲਗਦਾ ਕਿ ਗੁਰੂ ਜੀ ਕਠਿਨ ਪ੍ਰਸਥਿਤੀਆਂ ਵਿਚ ਵੀ ਗੁਰਬਾਣੀ ਪੜ੍ਹਣ ਦਾ ਨਿੱਤਨੇਮ ਨਹੀਂ ਛੱਡਦੇ ਸਨ:

*ਰਾਤ ਤਿਪਹਿਰ ਬੀਤ ਗਈ, ਲੱਗਾ ਉਹ ਦੀਵਾਨ*
*ਸਦਕੇ ਜਿਸ ਦੀ ਸ਼ਾਨ ਤੋਂ, ਹੋਵੇ ਖ਼ੁਦ ਭਗਵਾਨ* *(ਉਹੀ, ਪੰਨਾ ੧੭੬)*

ਇਸ ਸਮੇਂ ਦੌਰਾਨ ਵੈਰੀ ਦਲ ਨੂੰ ਡੱਕਦਾ ਹੋਇਆ ਭਾਈ ਉਦੈ ਸਿੰਘ ਸ਼ਹੀਦ ਹੋ ਗਿਆ। ਗੁਰੂ ਜੀ ਨੇ ਸਾਥੀਆਂ ਸਮੇਤ ਸਰਸਾ ਨਦੀ ਪਾਰ ਕੀਤੀ। ਉਹ ਦਿਨ ਚੜ੍ਹਦੇ ਤਕ ਚਮਕੌਰ ਸਾਹਿਬ ਪਹੁੰਚ ਗਏ। ਉਨ੍ਹਾਂ ਨੇ ਚਮਕੌਰ ਸਾਹਿਬ ਵਿਚ ਕੱਚੀ ਹਵੇਲੀ ਵਿਚ ਮੋਰਚੇ ਲਾ ਲਏ। ਇਹ ਹਵੇਲੀ ਉੱਚੀ ਜਗ੍ਹਾ ਹੋਣ ਕਾਰਨ ਜੰਗ ਪੱਖੋਂ ਢੁੱਕਵੀਂ ਸੀ। ਗੜ੍ਹੀ ਅੰਦਰਲੇ ਸਿੰਘਾਂ ਦੀ ਗਿਣਤੀ ਅੰਦਾਜ਼ਨ ਚਾਲੀ ਦੱਸੀ ਜਾਂਦੀ ਹੈ। ਬਾਹਰ ਦਸ ਲੱਖ ਵੈਰੀ ਦਲ ਘੇਰਾ ਪਾਈ ਬੈਠਾ ਸੀ।

ਸਾਰੀ ਦਿਹਾੜੀ ਯੁੱਧ ਹੁੰਦਾ ਰਿਹਾ। ਸਿੰਘ ਛੋਟੇ-ਛੋਟੇ ਜਥਿਆਂ ਦੇ ਰੂਪ ਵਿਚ ਬਾਹਰ ਨਿਕਲਦੇ ਸਨ। ਉਹ ਮੁਗ਼ਲ ਸੈਨਾ ਨਾਲ ਲੜ ਕੇ ਸ਼ਹੀਦ ਹੋ ਜਾਂਦੇ ਸਨ।

ਚਮਕੌਰ ਦੇ ਜੰਗ ਦਾ ਬਾਕੀ ਬ੍ਰਿਤਾਂਤ 'ਜ਼ਫ਼ਰਨਾਮਾ' ਰਾਹੀਂ ਦਿੱਤਾ ਗਿਆ ਹੈ। ਲੇਖਕ ਨੇ ਜ਼ਫ਼ਰਨਾਮਾ ਤਦਭਵ ਰੂਪ ਵਿਚ ਪੇਸ਼ ਕੀਤਾ ਹੈ।

ਦੂਜੀ ਰਾਤ ਸਿੰਘਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਕਿਲ੍ਹੇ ਵਿੱਚੋਂ ਬਾਹਰ ਨਿਕਲ ਜਾਣ ਲਈ ਬੇਨਤੀ ਕੀਤੀ। ਉਹ ਚਾਹੁੰਦੇ ਸਨ ਕਿ ਗੁਰੂ ਜੀ ਬਾਹਰ ਜਾ ਕੇ ਹੋਰ ਫੌਜ ਤਿਆਰ ਕਰਨ। ਗੁਰੂ ਜੀ ਨੇ ਬੇਨਤੀ ਅਪ੍ਰਵਾਨ ਕਰ ਲਈ। ਗੁਰੂ ਜੀ ਸ਼ਹੀਦ ਹੋਣਾ ਚਾਹੁੰਦੇ ਸਨ। ਫਿਰ ਪੰਜ ਸਿੰਘਾਂ ਨੇ ਪੰਥ ਦੇ ਰੂਪ ਵਿਚ ਗੁਰੂ ਜੀ ਨੂੰ ਗੜ੍ਹੀ ਛੱਡਣ ਦਾ ਹੁਕਮ ਸੁਣਾਇਆ। ਆਪ ਰਾਤ ਦੇ ਹਨੇਰੇ ਵਿਚ ਮਾਛੀਵਾੜੇ ਵੱਲ ਚਲੇ ਗਏ। ਉਹ ਗੁਲਾਬ (ਗੁਲਾਬੇ) ਨਾਂ ਦੇ ਮਸੰਦ ਕੋਲ ਠਹਿਰੇ। ਉਨ੍ਹਾਂ ਨੇ ਕੁਝ ਦਿਨ ਠਹਿਰ ਕੇ ਮਾਲਵੇ ਵੱਲ ਜਾਣ ਦੀ ਵਿਉਂਤਬੰਦੀ ਕੀਤੀ। ਉਹ ਗ਼ਨੀ ਖ਼ਾਂ ਅਤੇ ਨਬੀ ਖ਼ਾਂ ਦੀ ਸਹਾਇਤਾ

ਨਾਲ ਉੱਚ ਦੇ ਪੀਰ ਬਣ ਕੇ ਮਾਲਵੇ ਦੀ ਧਰਤੀ ਵੱਲ ਨਿਕਲ ਗਏ। ਗੁਰੂ ਜੀ ਮਾਲਵੇ ਵਿਚ 'ਹੇਹਰ' ਪਿੰਡ ਵਿਚ ਮਹੰਤ ਕ੍ਰਿਪਾਲ ਦਾਸ ਦੇ ਘਰ ਪਹੁੰਚੇ। ਉਸ ਦੇ ਮੁਗ਼ਲਾਂ ਪਾਸੋਂ ਡਰ ਜਾਣ 'ਗੁਰੂ ਜੀ ਜੱਟ ਪੁਰੇ' ਪਿੰਡ ਵਿਚ ਰਾਇ ਕੱਲ੍ਹੇ ਦੇ ਘਰ ਪਹੁੰਚ ਗਏ। ਉਨ੍ਹਾਂ ਨੇ ਇੱਥੋਂ ਹੀ ਨੂਰੇ ਮਾਹੀ ਨੂੰ ਸਰਹੰਦ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਖ਼ਬਰ ਮੰਗਵਾਈ। ਨੂਰੇ ਮਾਹੀ ਨੇ ਇਨ੍ਹਾਂ ਤਿੰਨਾਂ ਦੀ ਸ਼ਹੀਦੀ ਦੀ ਖ਼ਬਰ ਲਿਆ ਕੇ ਦਿੱਤੀ। ਗੁਰੂ ਜੀ ਇਹ ਖ਼ਬਰ ਸੁਣ ਕੇ ਚੜ੍ਹਦੀ ਕਲਾ ਵਿਚ ਰਹੇ।

ਗੁਰੂ ਜੀ ਦੇ ਮਾਲਵੇ ਦੀ ਧਰਤੀ ਉੱਤੇ ਭਰਮਣ ਕਰਦਿਆਂ ਇਕ ਹੋਰ ਘਟਨਾ ਵਾਪਰੀ। ਬੇਦਾਵਾ ਲਿਖ ਕੇ ਦੇਣ ਵਾਲੇ ਮਾਝੇ ਦੇ ਸਿੰਘ ਮਾਈ ਭਾਗੋ ਸਮੇਤ ਗੁਰੂ ਜੀ ਨੂੰ ਮਿਲਣ ਲਈ ਆ ਗਏ। ਉਨ੍ਹਾਂ ਦੀ ਟੱਕਰ ਵਜ਼ੀਰ ਖ਼ਾਨ ਦੀਆਂ ਫੌਜਾਂ ਨਾਲ ਖਿਦਰਾਣੇ ਦੀ ਢਾਬ ਕੋਲ ਹੋ ਗਈ। ਸਿੰਘ ਬਹਾਦਰੀ ਨਾਲ ਲੜੇ ਅਤੇ ਸ਼ਹੀਦ ਹੋ ਗਏ। ਗੁਰੂ ਜੀ ਉੱਚੀ ਟਿੱਬੀ ਤੋਂ ਤੀਰ ਚਲਾਉਂਦੇ ਰਹੇ। ਮੈਦਾਨ ਖਾਲੀ ਹੋਣ ਉੱਤੇ ਗੁਰੂ ਜੀ ਸਹਿਕਦੇ ਹੋਏ ਭਾਈ ਮਹਾਂ ਸਿੰਘ ਕੋਲ ਪਹੁੰਚ ਗਏ। ਉਸ ਦੀ ਬੇਨਤੀ ਪ੍ਰਵਾਨ ਕਰ ਕੇ ਬੇਦਾਵਾ ਪਾੜ ਦਿੱਤਾ। ਸ਼ਹੀਦ ਹੋਏ ਚਾਲੀ ਸਿੰਘਾਂ ਨੂੰ ਚਾਲੀ ਮੁਕਤਿਆਂ ਦੇ ਲਕਬ ਨਾਲ ਨਿਵਾਜ਼ਿਆ।

ਇਸ ਤੋਂ ਬਾਅਦ ਗੁਰੂ ਜੀ ਦੱਖਣ ਵੱਲ ਚੱਲ ਪਏ। ਬੀਕਾਨੇਰ ਹੁੰਦੇ ਹੋਏ ਜਦੋਂ ਬਘੌਰ ਪੁੱਜੇ ਤਾਂ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਮਿਲ ਪਏ। ਇਸ ਤੋਂ ਥੋੜੇ ਦਿਨਾਂ ਬਾਅਦ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਮਿਲ ਗਈ। ਬਾਦਸ਼ਾਹ ਦੀ ਮੌਤ ਤੋਂ ਬਾਅਦ ਉਸ ਦੇ ਪੁੱਤਰਾਂ ਆਜ਼ਮ ਸ਼ਾਹ ਅਤੇ ਸ਼ਾਹਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਵਿਚਕਾਰ ਰਾਜ ਗੱਦੀ ਲਈ ਖ਼ਾਨਾ-ਜੰਗੀ ਸ਼ੁਰੂ ਹੋ ਗਈ। ਸ਼ਾਹਜ਼ਾਦਾ ਮੁਅੱਜ਼ਮ ਨੇ ਗੁਰੂ ਜੀ ਤੋਂ ਸੈਨਿਕ ਸਹਾਇਤਾ ਮੰਗੀ। ਭਾਈ ਧਰਮ ਸਿੰਘ ਸਿੰਘਾਂ ਦਾ ਜਥਾ ਲੈ ਕੇ ਗਏ ਅਤੇ ਆਜ਼ਮ ਸ਼ਾਹ ਨੂੰ ਮਾਰ ਦਿੱਤਾ।

*ਏਸ ਜੰਗ ਵਿੱਚ ਸਿੰਘਾਂ ਨੇ, ਮਾਰਿਆ ਆਜ਼ਮ ਸ਼ਾਹ*
*ਫੇਰ ਮੁਅੱਜ਼ਮ ਬਣ ਗਿਆ, ਦਿੱਲੀ ਦਾ ਪਾਤਸ਼ਾਹ* *(ਉਹੀ, ਪੰਨਾ ੨੨੬)*

ਇਸ ਸਮੇਂ ਦੌਰਾਨ ਗੁਰੂ ਜੀ ਬਘੌਰ ਤੋਂ ਦਿੱਲੀ ਹੁੰਦੇ ਹੋਏ ਆਗਰੇ ਪਹੁੰਚੇ। ਇੱਥੇ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਈ। ਬਾਦਸ਼ਾਹ ਨੇ ਸੱਠ ਹਜ਼ਾਰ ਦੀ ਖ਼ਿੱਲਤ, ਸਾਫਾ, ਕਲਗੀ, ਧੁਖਧੁਖੀ ਅਤੇ ਜਿਗ੍ਹਾ ਜੜਾਊ ਦਿੱਤੀ। ਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਣ ਦਾ ਮਨ ਬਣਾਇਆ। ਅਜ਼ਾਦ ਧੌਲ ਦੀ ਸੰਗਤ ਵਾਲਾ ਹੁਕਮਨਾਮਾ ਇੰਨ-ਬਿੰਨ ਦਿੰਦਾ ਹੈ। ਇਸ ਹੁਕਮਨਾਮੇ ਵਿਚ ਕਹਿਲੂਰ ਆਉਣ ਦੀ ਗੱਲ ਕਹੀ ਹੈ:

*ਉਹ ਇਹ ਵੀ ਸਨ ਸਮਝ ਰਹੇ, ਪਰਤਾਂਗੇ ਕਹਿਲੂਰ*
*ਹੋਸੀ ਫਿਰ ਅਨੰਦਪੁਰ, ਬਰਕਤ ਤੋਂ ਭਰਪੂਰ* *(ਉਹੀ, ਪੰਨਾ ੨੨੮)*

ਬਹਾਦਰ ਸ਼ਾਹ ਨੂੰ ਖ਼ਬਰ ਮਿਲੀ ਕਿ ਉਸ ਦੇ ਭਰਾ ਕਾਮ ਬਖ਼ਸ਼ ਨੇ ਦੱਖਣ ਵਿਚ

ਬਗ਼ਾਵਤ ਕਰ ਦਿੱਤੀ ਹੈ। ਗੁਰੂ ਜੀ ਉਸ ਦੇ ਨਾਲ ਦੱਖਣ ਵੱਲ ਚੱਲ ਪਏ। ਦੱਖਣ ਪਹੁੰਚ ਕੇ ਬਹਾਦਰ ਸ਼ਾਹ ਆਪਣੇ ਮਿਸ਼ਨ ਵੱਲ ਚਲਾ ਗਿਆ। ਗੁਰੂ ਜੀ ਨੰਦੇੜ ਮਾਧੋ ਦਾਸ ਦੇ ਡੇਰੇ ਜਾ ਪਹੁੰਚੇ। ਅਜ਼ਾਦ ਨੇ ਇਸ ਮੁਲਾਕਾਤ ਦਾ ਹਵਾਲਾ ਰਵਾਇਤੀ ਢੰਗ ਨਾਲ ਦਿੱਤਾ ਹੈ। ਗੁਰੂ ਜੀ ਨੇ ਮਾਧੋ ਦਾਸ ਨੂੰ ਪੰਜਾਬ ਦੀ ਵਾਰਤਾ ਸੁਣਾਈ। ਉਸ ਨੂੰ ਸਿੰਘ ਸਜਾ ਕੇ ਪੰਜਾਂ ਸਿੰਘਾਂ ਨਾਲ ਪੰਜਾਬ ਵੱਲ ਤੋਰਿਆ। ਪੰਜ ਸਿੰਘਾਂ ਦੇ ਨਾਂ ਬਿਨੋਦ ਸਿੰਘ, ਭੱਲਾ ਸਿੰਘ* ਕਾਨ੍ਹ ਸਿੰਘ ਬਾਜ ਸਿੰਘ ਅਤੇ ਰਣ ਸਿੰਘ ਹਨ। ਇਹਨਾਂ ਤੋਂ ਬਗੈਰ ਵੀਹ ਸਿੰਘ ਹੋਰ ਵੀ ਨਾਲ ਭੇਜੇ ਗਏ। ਇਸ ਤੋਂ ਬਾਅਦ ਅਜ਼ਾਦ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਦੀ ਘਟਨਾ ਬਿਆਨ ਕਰਦਾ ਹੈ। ਇੱਕ ਦਿਨ ਸ਼ਾਮ ਦੇ ਦੀਵਾਨ ਤੋਂ ਬਾਅਦ ਦੋ ਪਠਾਣਾਂ ਨੇ ਮੌਕਾ ਤਾੜ ਕੇ ਗੁਰੂ ਜੀ ਦੀ ਵੱਖੀ ਵਿਚ ਛੁਰਾ ਮਾਰਿਆ। ਛੁਰਾ ਮਾਰਨ ਵਾਲਾ ਪਠਾਣ ਗੁਰੂ ਜੀ ਨੇ ਮਾਰ ਦਿੱਤਾ। ਉਸ ਦਾ ਸਾਥੀ ਸਿੰਘਾਂ ਨੇ ਮਾਰ ਦਿੱਤਾ। ਜ਼ਰਾਹ ਬੁਲਾ ਕੇ ਜ਼ਖ਼ਮ ਸੀਤਾ ਗਿਆ। ਕੁਝ ਦਿਨਾਂ ਬਾਅਦ ਜ਼ਖ਼ਮ ਖੁੱਲ੍ਹ ਗਿਆ। ਬਾਰ-ਬਾਰ ਸੀਣ ਉੱਤੇ ਵੀ ਜ਼ਖ਼ਮ ਖੁੱਲ੍ਹਦਾ ਰਿਹਾ।

*ਜ਼ਖ਼ਮ ਸੀਵਿਆ, ਖੁੱਲ੍ਹ ਗਿਆ, ਸੀਤਾ ਫਿਰ ਗਿਆ ਖੁੱਲ੍ਹ (ਉਹੀ ਪੰਨਾ ੨੯੭)*

ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨਜ਼ਦੀਕ ਜਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਸੌਂਪ ਕੇ ਸਿੰਘਾਂ ਨੂੰ ਉਪਦੇਸ਼ ਦਿੱਤਾ ਅਤੇ ਜੋਤੀ ਜੋਤ ਸਮਾ ਗਏ। ਮਹਾਂਕਾਵਿ ਅਨੁਸਾਰ ਗੁਰੂ ਜੀ ਨੇ ਇੱਕ ਰੱਬ ਤੋਂ ਬਗੈਰ ਕਿਸੇ ਮੜ੍ਹੀ ਗੋਰ ਆਦਿ ਨੂੰ ਮੰਨ੍ਹਣ ਤੋਂ ਮਨ੍ਹਾ ਕੀਤਾ ਅਤੇ ਇੱਕ ਰੱਬ ਵਿਚ ਆਸਥਾ ਰੱਖਣ ਲਈ ਕਿਹਾ:

*ਰੱਬ ਜਨਤਾ ਦਾ ਰੱਬ ਹੈ, ਜਨਤਾ ਰੱਬ ਦੀ ਪਿਆਰ*
*ਰੱਬ ਨੂੰ ਸਦਾ ਪਿਆਰਨਾ, ਜਨਤਾ ਤੇ ਜਨ ਪਿਆਰ (ਉਹੀ, ਪੰਨਾ ੨੯੭)*

ਲੇਖਕ ਪਰਮਾਤਮਾ ਦੀ ਸਿਫ਼ਤ ਨਾਲ ਮਹਾਂਕਾਵਿ ਅਰੰਭ ਕਰਦਾ ਹੈ ਅਤੇ ਪਰਮਾਤਮਾ ਦੀ ਸ਼ਕਤੀ ਨੂੰ ਨਮਸਕਾਰ ਕਰ ਕੇ ਸਮਾਪਤੀ ਕਰਦਾ ਹੈ।

*ਜੈ ਜੈ ਜੈ ਮਹਾਂਕਾਲ ਜੀ, ਜੈ ਜੈ ਜੈ ਤਲਵਾਰ*
*ਜੈ ਜੈ ਜੈ ਜਨ ਸ਼ਕਤੀਏ, ਲੱਖ ਤੈਨੂੰ ਜੋਹਾਰ (ਉਹੀ, ਪੰਨਾ ੨੯੮)*

ਸ. ਅਵਤਾਰ ਸਿੰਘ ਅਜ਼ਾਦ ਦੇ ਮਹਾਂਕਾਵਿ ਮਰਦ ਅਗੰਮੜਾ ਦੀ ਪ੍ਰਮੁੱਖ ਕਥਾ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਜੀਵਨ ਹੈ। ਪ੍ਰਮੁੱਖ ਕਥਾ ਦੇ ਨਾਲ ਕੁਝ ਗੌਣ ਕਥਾਵਾਂ ਵੀ ਬਿਆਨ ਕੀਤੀਆਂ ਗਈਆਂ ਹਨ। ਗੌਣ ਕਥਾਵਾਂ ਅਪ੍ਰਸੰਗਕ ਨਹੀਂ ਹਨ। ਇਹ ਮਹਾਂਕਾਵਿ ਦੀ ਕਥਾ ਨੂੰ ਅੱਗੇ ਤੋਰਦੀਆਂ ਹਨ। ਗੁਰੂ ਜੀ ਦੇ ਸਿੱਖਾਂ ਦਾ ਕਿਰਦਾਰ ਪੇਸ਼ ਕਰ ਕੇ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਵਧੇਰੇ ਸਪੱਸ਼ਟ ਕੀਤਾ ਗਿਆ ਹੈ।

**ਹਵਾਲਾ ਪੁਸਤਕ:**

ਅਵਤਾਰ ਸਿੰਘ ਅਜ਼ਾਦ, *ਮਰਦ ਅਗੰਮੜਾ*, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਪਟਿਆਲਾ ੧੯੬੭.

**(ਪ੍ਰਮਾਣਿਕ ਸਰੋਤਾਂ ਵਿਚ ਭੱਲਾ ਸਿੰਘ ਦਾ ਨਾਮ ਨਹੀਂ ਮਿਲਦਾ ਸਹੀ ਨਾਮ ਭਾਈ ਦਇਆ ਸਿੰਘ ਆਇਆ ਹੈ।)*

# ਪੰਜਾਬ: ਸਿੱਖਾਂ ਦਾ ਹਿੰਦੁਸਤਾਨ ਨੂੰ ਤੋਹਫਾ

*-ਸਿਰਦਾਰ ਕਪੂਰ ਸਿੰਘ**

ਵੈਸਾਖੀ ਦਾ ਅਵਸਰ ਨਾ ਸਿਰਫ ਸਿੱਖਾਂ, ਸਗੋਂ ਸਾਰੇ ਹਿੰਦੁਸਤਾਨ ਲਈ ਬੜੀ ਵੱਡੀ ਮਹੱਤਤਾ ਰੱਖਦਾ ਹੈ। ੨੯ ਮਾਰਚ, ੧੭੪੮ ਵਾਲੇ ਦਿਨ ਸਿੱਖਾਂ ਨੇ ਦ੍ਰਿੜ੍ਹ ਗੁਰਮਤਾ ਕੀਤਾ ਸੀ ਕਿ ਉਹ ਕਿਸੇ ਕੀਮਤ ਉੱਤੇ ਵੀ ਪੰਜਾਬ ਨੂੰ ਹਿੰਦੁਸਤਾਨ ਤੋਂ ਵੱਖ ਨਾ ਹੋਣ ਦੇਣਗੇ, ਸਗੋਂ ਇਸ ਦੀ ਰੱਖਿਆ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰ ਕੇ ਇਸ ਨੂੰ ਹਿੰਦੁਸਤਾਨ ਲਈ ਇਕ ਤੋਹਫੇ ਦੇ ਤੌਰ 'ਤੇ ਛੱਡ ਜਾਣਗੇ। ਪਰ ਬੜੇ ਸ਼ੋਕ ਦੀ ਗੱਲ ਹੈ ਕਿ ਅੱਜ** ਜਦ ਕਿ ਹਿੰਦੁਸਤਾਨ ਦੇ ਭਵਿੱਖ ਬਾਰੇ ਬੜੇ ਜ਼ਰੂਰੀ ਫੈਸਲੇ ਹੋਣ ਵਾਲੇ ਹਨ, ਬੜੇ ਘੱਟ ਲੋਕ ਐਸੇ ਹਨ ਜੋ ਜਗਤ-ਇਤਿਹਾਸ ਦੇ ਇਸ ਸਾਕੇ ਤੋਂ ਜਾਣੂ ਹੋਣ। ਆਮ ਜਨਤਾ, ਅਖ਼ਬਾਰਾਂ ਦੇ ਸਾਧਾਰਨ ਪਾਠਕ ਤੇ ਇੱਜੜਾਂ ਵਾਂਗ ਇਕੱਠੇ ਹੋ ਕੇ ਵੋਟਾਂ ਦੇਣ ਵਾਲੇ ਤਾਂ ਇਕ ਪਾਸੇ ਰਹੇ, ਬੜੇ-ਬੜੇ ਸਿਆਣੇ ਨੀਤੀਵੇਤਾ ਤੇ ਆਪਣੇ ਸਮਿਆਂ ਤੋਂ ਕਿਤੇ ਅਗਾਂਹ ਭਵਿੱਖ ਵਿਚ ਦੇਖ ਸਕਣ ਵਾਲਿਆਂ ਨੂੰ ਵੀ ਇਸ ਦਾ ਸਹੀ ਪਤਾ ਨਹੀਂ।

ਅੱਜ ਸਾਰੇ ਹਿੰਦੁਸਤਾਨ ਦੀ ਕਿਸਮਤ ਪੰਜਾਬ ਦੀ ਕਿਸਮਤ ਨਾਲ ਬੱਝੀ ਪਈ ਹੈ। ਸਗੋਂ ਇਤਿਹਾਸ ਦੇ ਤੜਕੇ ਤੋਂ ਹੀ ਇਹ ਗੱਲ ਇਸੇ ਤਰ੍ਹਾਂ ਰਹੀਂ ਹੈ, ਭਾਵੇਂ ਇਤਿਹਾਸ ਦੇ ਕੁਝ ਵਿਦਿਆਰਥੀ ਦੇ ਸਿਵਾ ਬਹੁਤ ਘੱਟ ਲੋਕ ਇਸ ਗੱਲ 'ਤੇ ਇਸ ਦੇ ਇਤਿਹਾਸਿਕ ਪਿਛੋਕੜ ਤੋਂ ਜਾਣੂ ਹਨ। ਭੂਗੋਲਿਕ ਨੁਕਤੇ ਤੋਂ ਪੰਜਾਬ ਹਿੰਦੁਸਤਾਨ ਦਾ ਹਿੱਸਾ ਹੈ, ਪਰ ਨਸਲੀ ਨੁਕਤੇ ਤੋਂ ਇਹ ਸਦਾ ਤੋਂ ਹੀ ਮੱਧ-ਏਸ਼ੀਆ ਦੇ ਵਧੇਰੇ ਨੇੜੇ ਰਿਹਾ ਹੈ। ਇਸੇ ਲਈ ਪੰਜਾਬ ਦਾ ਸਾਰਾ ਪਿਛਲਾ ਤੇ ਅਜੋਕਾ ਇਤਿਹਾਸ ਇਨ੍ਹਾਂ ਦੋ ਵਿਰੋਧੀ ਪ੍ਰਭਾਵਾਂ ਦਾ ਪ੍ਰਤਿਕਰਮ ਰਿਹਾ ਹੈ ਅਤੇ ਇਹ ਸਿੱਖਾਂ ਦੀ ਦੂਰ-ਦਰਸ਼ਤਾ ਦਾ ਸਦਕਾ ਹੀ ਹੈ ਕਿ ਉਨ੍ਹਾਂ ਨੇ ੧੭੪੮ ਵਿਚ ਵੈਸਾਖੀ ਦੇ ਸ਼ੁਭ ਅਵਸਰ 'ਤੇ ਮਹਾਨ ਪ੍ਰਤੱਗਿਆ ਕਰ ਕੇ ਪੰਜਾਬ ਨੂੰ ਸੱਭਿਆਚਾਰਕ ਤੇ ਰਾਜਸੀ ਦ੍ਰਿਸ਼ਟੀਕੋਣ ਤੋਂ ਹਿੰਦੁਸਤਾਨ ਦਾ ਅਖੰਡ ਤੇ ਅਨਿੱਖੜ੍ਹਵਾਂ ਅੰਗ ਬਣਾ ਦਿੱਤਾ ਹੈ।

ਇਹ ਗੱਲ ਹੁਣ ਹਰ ਤਰ੍ਹਾਂ ਨਾਲ ਸਿੱਧ ਹੋ ਚੁੱਕੀ ਹੈ ਕਿ ਅੱਜ ਤੋਂ ਹਜ਼ਾਰਾਂ ਸਾਲ ਪਹਿਲੋਂ, ਪੰਜਾਬ ਤੇ ਉਸ ਦੇ ਗਵਾਂਢੀ ਇਲਾਕਿਆਂ ਵਿਚ ਬੜੇ ਵਚਿੱਤਰ ਤੇ ਸਭਯ ਲੋਕ ਰਹਿੰਦੇ ਸਨ। ਮੁਹਿੰਜੋਦਾਰੋ ਦੇ ਵਸਨੀਕ, ਜੋ ਇਕ ਬਹੁਤ ਉੱਚੀ ਤੇ ਜਟਿਲ ਸੱਭਿਅਤਾ ਦੇ ਮਾਲਕ ਸਨ, ਪਰ ਜਿਨ੍ਹਾਂ ਦੀਆਂ ਰਾਜਸੀ ਤੇ ਸਮਾਜਿਕ ਸੰਸਥਾਵਾਂ ਦਾ ਉਨ੍ਹਾਂ

ਆਰੀਆ ਹਿੰਦੂਆਂ ਦੀਆਂ ਸੰਸਥਾਵਾਂ ਨਾਲ ਕੋਈ ਮੇਲ ਨਹੀਂ ਸੀ, ਜੋ ਪਿੱਛੋਂ ਜਾ ਕੇ ਗੰਗਾ ਦੇ ਮੈਦਾਨਾਂ ਵਿਚ ਵਧੇਰੇ ਜ਼ੋਰ ਪਕੜ ਗਈਆਂ ਸਨ। ਇਸ ਸਮੇਂ ਬਾਰੇ

---

**ਗੁਰਪੁਰਵਾਸੀ*

***ਇਹ ਲੇਖ ਸੰਨ ੧੯੪੬ ਈ. ਵਿਚ ਲਿਖਿਆ ਗਿਆ ਸੀ।*

ਇਤਨੀ ਗੱਲ ਜ਼ਰੂਰੀ ਹੈ ਕਿ ਉਨ੍ਹਾਂ ਦਿਨਾਂ ਵਿਚ ਪੰਜਾਬ ਉਨ੍ਹਾਂ ਪੱਛਮੀ ਇਲਾਕਿਆਂ ਦਾ ਇਕ ਅੰਗ ਸੀ ਜਿਨ੍ਹਾਂ ਨੂੰ ਸਰਸਵਤੀ ਦਰਿਆ ਬਾਕੀ ਦੇ ਹਿੰਦੁਸਤਾਨ ਤੋਂ ਨਿਖੇੜਦਾ ਸੀ ਅਤੇ ਹਜ਼ਾਰਾਂ ਸਾਲਾਂ ਤੀਕ ਇਸੇ ਤਰ੍ਹਾਂ ਹੀ ਰਿਹਾ।

ਈਸਾ ਤੋਂ ਤਕਰੀਬਨ ਪੰਜ ਸੌ ਸਾਲ ਪਹਿਲੇ, ਪੰਜਾਬ ਈਰਾਨ ਦੇ ਕਿਆਨੀ ਸਾਮਰਾਜ ਦਾ ਹਿੱਸਾ ਸੀ। ਸਹਿਨਸ਼ਾਹ ਦਾਰਾ ਦੇ ਫਾਰਸ ਤੇ ਨਕਸ਼ੀਰੁਸਤਮ ਦੀਆਂ ਚੱਟਾਨਾਂ 'ਤੇ ਜੋ ਸ਼ਿਲਾਲੇਖ ਉਕਰਾਏ ਹੋਏ ਹਨ ਉਨ੍ਹਾਂ ਵਿਚ ਗੰਧਾਰ-ਵਾਦੀ ਤੋਂ ਪਰ੍ਹੇ ਦੇ ਇਕ ਐਸੇ ਇਲਾਕੇ ਦਾ ਜ਼ਿਕਰ ਆਉਂਦਾ ਹੈ ਜੋ ਸਭ ਤੋਂ ਵਧੇਰੇ ਆਬਾਦ ਤੇ ਜ਼ਰਖੇਜ਼ ਸੀ। ਵੀਹ ਵਿਸਵੇ, ਇਸ ਤੋਂ ਮੁਰਾਦ ਸਿੰਧ ਤੇ ਪੰਜਾਬ ਦੇ ਕੁਝ ਹਿੱਸੇ ਹੀ ਹਨ। ਅਜੇ ਹੁਣੇ ਜਿਹੇ ਟੈਕਸਲਾ ਦੀ ਖੁਦਾਈ ਵਿਚ, ਈਰਾਨੀ ਪ੍ਰਭਾਵਾਂ ਵਾਲਾ ਇਕ ਸ਼ਿਲਾਲੇਖ ਨਿਕਲਿਆ ਹੈ ਜਿਸ ਨੂੰ ਕਿਸੇ ਈਰਾਨੀ ਸਰਦਾਰ ਨੇ ਉਕਰਾਇਆ ਸੀ। ਇਸ ਦੀ ਤਾਰੀਖ ਮਸੀਹ ਤੋਂ ਤਿੰਨ ਸੌ ਸਾਲ ਪਹਿਲਾਂ ਦੀ ਹੈ ਅਤੇ ਇਹ ਆਰਮੀਨੀ ਲਿਪੀ ਵਿਚ ਲਿਖਿਆ ਹੋਇਆ ਹੈ। ਇਹ ਆਰਮੀਨੀ ਲੇਖ ਖਰੋਸ਼ਟੀ ਲਿਪੀ ਦੇ ਜਨਮ ਨਾਲ ਸੰਬੰਧ ਰੱਖਣ ਕਰਕੇ ਸਾਡੇ ਲਈ ਉਚੇਚੀ ਮਹੱਤਤਾ ਰੱਖਦਾ ਹੈ। ਇਹ ਲੇਖ ਸਿੱਧ ਕਰਦਾ ਹੈ ਕਿ ਖਰੋਸ਼ਟੀ ਲਿਪੀ ਦਾ ਜਨਮ ਤੇ ਵਿਕਾਸ ਪੰਜਾਬ ਵਿਚ ਹੀ ਹੋਇਆ, ਕਿਉਂਕਿ ਖਰੋਸ਼ਟੀ ਈਰਾਨੀ ਰਾਜ ਦੇ ਪੰਜਾਬ ਦੇ ਇਕ ਪ੍ਰਾਂਤ ਦਾ ਨਾਂ ਸੀ। ਇਸ ਦੇ ਇਲਾਵਾ, ਅਸ਼ੋਕ ਦੇ ਬਹੁਤ ਸਾਰੇ ਸ਼ਿਲਾਲੇਖ ਜੋ ਇਨ੍ਹਾਂ ਇਲਾਕਿਆਂ ਵਿਚ ਮਿਲਦੇ ਹਨ, ਖਰੋਸ਼ਟੀ ਲਿਪੀ ਵਿਚ ਲਿਖੇ ਗਏ ਹਨ। ਖਰੋਸ਼ਟੀ ਵਿਚੋਂ ਹੀ ਲੰਡੇ ਨਿਕਲੇ ਹਨ ਜਿਨ੍ਹਾਂ ਵਿਚ ਉੱਤਰੀ ਹਿੰਦੁਸਤਾਨ ਦੇ ਬਾਣੀਏ ਮਹਾਜਨ ਆਪਣਾ ਬਿਉਪਾਰ ਚਲਾਉਂਦੇ ਹਨ। ਕਈ ਲੋਕਾਂ ਦਾ ਖਿਆਲ ਹੈ ਕਿ ਇਨ੍ਹਾਂ ਲੰਡਿਆਂ ਵਿੱਚੋਂ ਹੀ ਉਨ੍ਹਾਂ ਸਿੱਖਾਂ ਦੀ ਪਵਿੱਤਰ ਲਿਪੀ, ਗੁਰਮੁਖੀ ਨਿਕਲੀ ਹੈ, ਜਿਨ੍ਹਾਂ ਨੇ ਪੰਜਾਬ ਨੂੰ ਬਚਾ ਕੇ ਹਿੰਦੁਸਤਾਨ ਨੂੰ ਇਕ ਤੋਹਫੇ ਦੇ ਤੌਰ 'ਤੇ ਦਿੱਤਾ ਹੈ।

ਈਸਾ ਤੋਂ ੩੨੬ ਵਰ੍ਹੇ ਪਹਿਲਾਂ, ਪ੍ਰਸਿੱਧ ਯੂਨਾਨੀ ਜੇਤੂ ਸਿਕੰਦਰ ਨੇ ਈਰਾਨ ਦੇ ਪੁਰਾਣੇ ਸਾਮਰਾਜ ਨੂੰ ਖੇਰੂੰ-ਖੇਰੂੰ ਕਰ ਕੇ ਪੰਜਾਬ ਵੱਲ ਵਾਗਾਂ ਚੁੱਕੀਆਂ ਸਨ। ਉੱਤਰ-ਪੱਛਮੀ ਹਿੰਦੁਸਤਾਨ ਦੀ ਏਸ ਜਿੱਤ ਦੀ ਕਹਾਣੀ ਇਤਨੀ ਪ੍ਰਸਿੱਧ ਹੈ ਕਿ ਇਸ ਨੂੰ ਦੁਹਰਾਉਣ ਦੀ ਲੋੜ ਨਹੀਂ। ਇਹ ਗੱਲ ਵੀ ਸਾਰੇ ਜਾਣਦੇ ਹਨ ਕਿ ਉੱਤਰ-ਪੱਛਮੀ ਹਿੰਦੁਸਤਾਨ ਨੂੰ ਯੂਨਾਨੀ ਸਾਮਰਾਜ ਦੇ ਨਾਲ ਪੱਕੀ ਤਰ੍ਹਾਂ ਜੋੜਨ ਲਈ ਸਿਕੰਦਰ ਆਪਣੇ ਪਿੱਛੇ ਬਸਤੀਆਂ ਤੇ ਫੌਜਾਂ ਛੱਡ ਗਿਆ ਸੀ। ਇਉਂ ਕੁਝ ਦੇਰ ਪੰਜਾਬ ਨੂੰ ਯੂਨਾਨੀਆਂ ਦੇ ਕਬਜ਼ੇ ਵਿਚ ਰਹਿਣਾ ਪਿਆ।

ਚੰਦਰ ਗੁਪਤ ਮੌਰੀਆ ਦੇ ਜ਼ਮਾਨੇ ਵਿਚ ਯੂਨਾਨੀ ਫੌਜਾਂ ਨੂੰ ਸਿੰਧ ਨਦੀ ਦੇ ਪਾਰ ਧੱਕ ਕੇ ਟੈਕਸਲਾ ਤੇ ਪੰਜਾਬ ਦੀਆਂ ਹੋਰ ਕਈ ਰਿਆਸਤਾਂ ਨੂੰ ਮਗਧ ਸਾਮਰਾਜ ਵਿਚ ਰਲਾ ਲਿਆ ਗਿਆ ਸੀ। ਈਸਾ ਦੇ ਜਨਮ ਤੋਂ ੩੦੫ ਸਾਲ ਪਹਿਲੇ ਯੂਨਾਨੀ ਸਰਦਾਰ, ਸਲਿਊਕਸ ਨੇ ਪੰਜਾਬ ਨੂੰ ਜਿੱਤ ਕੇ ਮੁੜ ਯੂਨਾਨੀ ਸਾਮਰਾਜ ਦਾ ਹਿੱਸਾ ਬਣਾਉਣ ਦੀ ਕੋਸ਼ਿਸ਼ ਕੀਤੀ, ਪਰ ਉਸ ਨੂੰ ਚੰਦਰ ਗੁਪਤ ਦੇ ਹੱਥੋਂ ਹਾਰ ਹੋਈ ਤੇ ਉਸ

ਨੂੰ ਇਕ ਹੇਠੀ ਵਾਲਾ ਅਹਿਦਨਾਮਾ ਕਰਨਾ ਪਿਆ, ਜਿਸ ਅਨੁਸਾਰ ਹਿੰਦੂਕੁਸ਼ ਪਰਬਤ ਦੇ ਪੈਰਾਂ ਤੀਕ ਸਭ ਇਲਾਕੇ ਚੰਦਰ ਗੁਪਤ ਨੂੰ ਮਿਲ ਗਏ। ਇਹ ਗੱਲ ਸਭ ਤੋਂ ਪਹਿਲੇ ਚੰਦਰ ਗੁਪਤ ਨੂੰ ਹੀ ਸੁੱਝੀ ਕਿ ਪੰਜਾਬ ਉੱਤੇ ਕਬਜ਼ਾ ਕਾਇਮ ਰੱਖਣ ਲਈ ਪੰਜਾਬ ਦੀਆਂ ਕੁਦਰਤੀ ਸਰਹੱਦਾਂ, ਭਾਵ ਹਿੰਦੂਕੁਸ਼ ਉੱਤੇ ਕਬਜ਼ਾ ਰੱਖਣਾ ਜ਼ਰੂਰੀ ਹੈ ਤੇ ਇਸ ਗੱਲ ਵਿਚ ਕਿਸਮਤ ਨੇ ਉਸ ਦੀ ਮਦਦ ਵੀ ਕੀਤੀ। ਪੂਰੇ ਦੋ ਹਜ਼ਾਰ ਸਾਲ ਪਿੱਛੋਂ ਸਿੱਖਾਂ ਨੇ ਇਕ ਵਾਰ ਫੇਰ ਇਹੋ ਗੱਲ ਮਹਿਸੂਸ ਕੀਤੀ ਕਿ ਜਦ ਤਕ ਹਿੰਦੂਕੁਸ਼ ਸਰਹੱਦੀ ਪਹਾੜਾਂ ਉੱਤੇ ਕਬਜ਼ਾ ਨਹੀਂ ਕੀਤਾ ਜਾਂਦਾ, ਪੰਜਾਬ ਨੂੰ ਸੁਰੱਖਿਅਤ ਰੱਖਣਾ ਸੰਭਵ ਨਹੀਂ, ਅਤੇ ਭਾਰਤੀ ਇਤਿਹਾਸ ਦੇ ਵਿਦਵਾਨ ਜਾਣਦੇ ਹਨ ਕਿ ਸਰਹੱਦੀ ਦੱਰਿਆਂ ਦੇ ਹੱਥੋਂ ਨਿਕਲ ਜਾਣ ਕਰਕੇ ਕਿਵੇਂ ਮੱਧ-ਏਸ਼ੀਆ ਵਿੱਚੋਂ ਹਮਲਾਵਰਾਂ ਦੀਆਂ ਵਹੀਰਾਂ ਹਿੰਦੁਸਤਾਨ ਵਿਚ ਆਉਂਦੀਆਂ ਰਹੀਆਂ ਹਨ। ਮੁੱਢ ਤੋਂ ਹੀ ਪੰਜਾਬੀ ਹਿੰਦੁਸਤਾਨ ਨਾਲੋਂ ਕਿਤੇ ਵਧ ਕੇ ਮੱਧ-ਏਸ਼ੀਆ ਦੇ ਵਸਨੀਕਾਂ ਦੇ ਪ੍ਰਭਾਵਾਂ ਹੇਠ ਰਹੇ ਹਨ।

ਈਸਾ ਤੋਂ ੨੩੧ ਸਾਲ ਪਹਿਲੇ, ਅਸ਼ੋਕ ਦੀ ਮੌਤ ਦੇ ਮਗਰੋਂ, ਮਗਧ ਸਾਮਰਾਜ ਟੁੱਟਣਾ ਸ਼ੁਰੂ ਹੋ ਗਿਆ ਅਤੇ ਨਵੇਂ ਸਿਰਿਓਂ ਬਾਖਤਰ ਦੇਸ਼ ਦੇ ਵਸਨੀਕਾਂ ਨੇ ਪੰਜਾਬ ਉੱਤੇ ਹੱਲੇ ਸ਼ੁਰੂ ਕਰ ਦਿੱਤੇ। ਇਹ ਹਮਲਾਵਰ ਉਨ੍ਹਾਂ ਯੂਨਾਨੀਆਂ ਦੀ ਔਲਾਦ ਸਨ ਜਿਨ੍ਹਾਂ ਨੂੰ ਸਿਕੰਦਰ ਬਾਖਤਰ ਵਿਚ ਆਬਾਦ ਕਰ ਗਿਆ ਸੀ ਅਤੇ ਪੰਜਾਬ ਦੇ ਯੂਨਾਨੀ ਨੌ-ਆਬਾਦਾਂ ਦੇ ਉਲਟ ਜਿਨ੍ਹਾਂ ਨੇ ਬਾਖਤਰ ਵਿਚ ਆਪਣੀਆਂ ਜੜ੍ਹਾਂ ਪੱਕੀਆਂ ਕਰ ਲਈਆਂ ਸਨ। ਭਾਵੇਂ ਸਿਕੰਦਰ ਦੀ ਜਿੱਤ ਨੇ ਪੰਜਾਬ ਉੱਤੇ ਕੋਈ ਪੱਕਾ ਪ੍ਰਭਾਵ ਨਹੀਂ ਸੀ ਛੱਡਿਆ ਫਿਰ ਵੀ ਪੰਜਾਬ ਦੇ ਗਵਾਂਢ ਵਿਚ ਉਹ ਕੁਝ ਅਜਿਹੀਆਂ ਯੂਨਾਨੀ ਬਸਤੀਆਂ ਆਬਾਦ ਕਰ ਗਿਆ ਸੀ, ਜੋ ਪੰਜਾਬ ਨੂੰ ਯੂਨਾਨੀ ਸਭਿਅਤਾ ਤੇ ਕਲਾ ਦੇ ਪ੍ਰਭਾਵ ਵਿਚ ਬੰਨ੍ਹਣ ਦੇ ਯਤਨ ਵਿਚ ਰਹੀਆਂ।

ਹਿੰਦੁਸਤਾਨ ਦੇ ਉੱਤਰ-ਪੱਛਮੀ ਇਲਾਕੇ ਵਿਚ ਯੂਨਾਨੀਆਂ ਦਾ ਰਾਜ ਤੇ ਪ੍ਰਭਾਵ ਇਕ ਸਦੀ ਦੇ ਕਰੀਬ ਰਿਹਾ। ਇਸ ਦੇ ਪਿੱਛੋਂ ਉਨ੍ਹਾਂ ਨੂੰ 'ਸ਼ੱਕ' ਜਾਤੀ ਦੇ ਲੋਕਾਂ ਦਾ ਹੜ੍ਹ ਰੋੜ੍ਹ ਕੇ ਲੈ ਗਿਆ। ਇਹ 'ਸ਼ੱਕ' ਲੋਕ ਈਰਾਨ ਦੇ ਸੂਬੇ, ਸੀਸਤਾਨ ਵਿਚ ਬੜੇ ਚਿਰ ਤੋਂ ਆਬਾਦ ਸਨ ਅਤੇ ਉਨ੍ਹਾਂ ਦਾ ਖ਼ੂਨ ਈਰਾਨੀ ਖ਼ੂਨ ਨਾਲ ਰਲ ਚੁੱਕਿਆ ਹੋਇਆ ਸੀ। ਸੀਸਤਾਨ ਤੋਂ ਉਠ ਕੇ ਇਹ ਲੋਕ ਪੰਜਾਬ ਤੇ ਉਸ ਦੇ ਗਵਾਂਢੀ ਮੁਲਕਾਂ ਉੱਤੇ ਛਾ ਗਏ। ਹੁਣ ਸਾਬਤ ਹੋ ਚੁੱਕਾ ਹੈ ਕਿ ਸ਼ੱਕਾਂ ਦਾ ਰਾਜ ਬਹੁਤ ਚਿਰ ਤਕ ਉੱਤਰ-ਪੱਛਮੀ ਹਿੰਦੁਸਤਾਨ ਉੱਤੇ, ਜਮਨਾ ਦੇ ਕੰਢਿਆਂ ਤੀਕ ਰਿਹਾ ਹੈ।

ਏਸੇ ਅਰਸੇ ਵਿਚ ਇਕ ਚੀਨੀ ਕੌਮ ਕਾਬਲ ਦੀ ਵਾਦੀ ਵਿਚ ਆ ਕੇ ਆਬਾਦ ਹੋ ਗਈ ਸੀ। ਇਹ ਲੋਕ ਜਿਨ੍ਹਾਂ ਨੂੰ ਚੀਨੀ, 'ਯੂਹ-ਚਿਹ' ਆਖਦੇ ਹਨ, ਉੱਤਰ ਪੱਛਮੀ ਚੀਨ ਵਿੱਚੋਂ, ਈਸਾ ਤੋਂ ੧੭੦ ਸਾਲ ਪਹਿਲੇ, ਖਿੱਧ ਕੇ ਕੱਢ ਦਿੱਤੇ ਗਏ ਸਨ। ਪਹਿਲੇ ਇਨ੍ਹਾਂ ਨੇ ਬਾਖਤਰ ਨੂੰ ਮਾਰਿਆ, ਫਿਰ ਕਾਬਲ ਦੀ ਵਾਦੀ ਉੱਤੇ ਕਬਜ਼ਾ ਕਰ ਕੇ ਉੱਤਰੀ ਹਿੰਦੁਸਤਾਨ ਦੇ ਮੈਦਾਨਾਂ ਉੱਤੇ ਛਾ ਗਏ। ਇਹ ਗੱਲ ਸੱਠ ਯਾ ਸੱਤਰ ਸੰਨ

ਈਸਵੀ ਦੀ ਹੈ, ਜਦ ਕਿ ਕੁਸ਼ਨਾਂ ਦਾ ਮਸ਼ਹੂਰ ਬਾਦਸ਼ਾਹ, ਕਜੂਲ, ਟੈਕਸਲਾ ਦੀ ਰਾਜ-ਗੱਦੀ 'ਤੇ ਬੈਠਾ ਸੀ। ਇਨ੍ਹਾਂ ਕੁਸ਼ਾਨਾਂ ਵਿਚੋਂ ਸਭ ਤੋਂ ਮਸ਼ਹੂਰ ਤੇ ਤਗੜਾ ਬਾਦਸ਼ਾਹ, ਕਨਿਸ਼ਕ ਹੋਇਆ ਹੈ ਅਤੇ ਉਸ ਦੇ ਮਗਰੋਂ ਵਾਸੂਦੇਵ। ਕਨਿਸ਼ਕ ਨੇ ਪੁਰਸ਼ਪੁਰ, (ਅੱਜਕਲ੍ਹ ਦੇ ਪਿਸ਼ਾਵਰ) ਨੂੰ ਆਪਣੀ ਰਾਜਧਾਨੀ ਬਣਾਇਆ ਸੀ ਅਤੇ ਮੱਧ ਏਸ਼ੀਆ ਤੋਂ ਲੈ ਕੇ ਬੰਗਾਲ ਦੀਆਂ ਸਰਹੱਦਾਂ ਤਕ ਆਪਣਾ ਰਾਜ ਕਾਇਮ ਕਰ ਲਿਆ ਸੀ। ਉਸ ਦੇ ਬਾਅਦ ਸਿੱਖਾਂ ਨੇ ਪੁਰਸ਼ਪੁਰ ਨੂੰ ਪਸ਼ੌਰ, ਦਾ ਨਾਂ ਦੇ ਕੇ ਆਪਣੀ ਉਪ-ਰਾਜਧਾਨੀ ਬਣਾਇਆ।

ਵਾਸੂਦੇਵ ਦੀ ਮ੍ਰਿਤੂ ਤੀਜੀ ਸਦੀ ਈਸਵੀ ਵਿਚ ਹੋਈ, ਜਿਸ ਦੇ ਮਗਰੋਂ ਕੁਸ਼ਨ ਦੀ ਤਾਕਤ ਝੜ ਗਈ, ਭਾਵੇਂ ਪੰਜਾਬ ਵਿਚ ਇਹ ਲੋਕ 'ਹੋਣ' (ਹੂਨ) ਜਾਤੀ ਦੇ ਹਮਲੇ ਤੀਕ ਅੜੇ ਰਹੇ। ਹੋਣਾਂ ਦੇ ਹਮਲਿਆਂ ਨੇ ਨਾ ਸਿਰਫ ਕੁਸ਼ਾਨਾਂ ਦੀ ਤਾਕਤ ਨੂੰ ਹੀ ਖਤਮ ਕੀਤਾ, ਸਗੋਂ ਉੱਤਰ-ਪੱਛਮੀ ਹਿੰਦੂਸਤਾਨ ਵਿਚ ਬੁੱਧ ਧਰਮ ਨੂੰ ਵੀ ਮਾਰ ਕੇ ਰੱਖ ਦਿੱਤਾ। ਇਨ੍ਹਾਂ ਹੋਣਾਂ ਦਾ ਕੇਂਦਰ ਦਰਿਆ ਜੇਹੂੰ ਦੇ ਕੰਢੇ ਉੱਤੇ ਸੀ। ਇਨ੍ਹਾਂ ਦੇ ਮੋਢੇ ਚੌੜੇ, ਨੱਕ ਚਪਟੀ ਤੇ ਅੱਖਾ ਨਿੱਕੀਆਂ ਨਿੱਕੀਆਂ ਤੇ ਡੂੰਘੀਆਂ ਸਨ। ਖੋਦੇ ਹੋਣ ਕਰਕੇ ਇਹ ਮਰਦਊ-ਪੁਣੇ ਯਾ ਬੁਢਾਪੇ ਦੀ ਸ਼ਾਨ ਤੋਂ ਵੰਚਤ ਅਥਵਾ ਸੱਖਣੇ ਹੀ ਸਨ। ਇਨ੍ਹਾਂ ਦਾ ਜਨਮ ਵੀ ਬੜਾ ਰਹੱਸਮਈ ਦੱਸਿਆ ਜਾਂਦਾ ਹੈ। ਕਹਿੰਦੇ ਹਨ ਕਿ ਸੀਰੀਆ ਦੇਸ਼ ਵਿੱਚੋਂ ਕੁਝ ਚੁੜੇਲਾਂ ਨੂੰ ਉਨ੍ਹਾਂ ਦੇ ਭੈੜੇ ਕਰਤੱਬਾਂ ਕਰਕੇ ਕੱਢ ਦਿੱਤਾ ਗਿਆ ਸੀ ਅਤੇ ਉਹ ਰੇਗਿਸਤਾਨ ਵਿਚ ਆ ਵਸੀਆਂ ਸਨ ਜਿੱਥੇ ਉਨ੍ਹਾਂ ਨੇ ਭੂਤਾਂ-ਪ੍ਰੇਤਾਂ ਨਾਲ ਭੋਗ ਸੰਜੋਗ ਕੀਤੇ ਅਤੇ ਇਹ 'ਹੋਣ' ਉਸੇ ਸੰਜੋਗ ਦੀ ਉਪਜ ਹਨ। ਮੇਹਰਗੁਲ ਹੋਣਾਂ ਦਾ ਸਭ ਤੋਂ ਪ੍ਰਸਿੱਧ ਲੀਡਰ ਸੀ। ਪਹਾੜਾਂ ਦੀ ਟੀਸੀ ਉੱਤੋਂ ਵੱਡੇ-ਵੱਡੇ ਹਾਥੀਆਂ ਨੂੰ ਰੋੜ ਕੇ ਉਨ੍ਹਾਂ ਦੀਆਂ ਚੰਘਾੜਾਂ ਤੇ ਚੀਕਾਂ ਨੂੰ ਸੁਣ ਕੇ ਖੁਸ਼ ਹੋਣਾ ਇਸ ਦਾ ਸਭ ਤੋਂ ਵੱਡਾ ਮਨਪਸੰਦ ਸ਼ੁਗਲ ਸੀ। ਸ਼ਾਇਦ ਇਸੇ ਕਰ ਕੇ ੫੨੮ ਈਸਵੀ ਵਿਚ ਹਿੰਦੁਸਤਾਨੀ ਰਾਜਿਆਂ ਨੇ ਬਗ਼ਾਵਤ ਕਰ ਕੇ ਉਸ ਨੂੰ ਤਖਤ ਤੋਂ ਲਾਹ ਦਿੱਤਾ ਸੀ ਪਰ ਇਹ 'ਹੋਣ' ਸ਼ਾਇਦ ਪੰਜਾਬੀਆਂ ਦੀ ਹਿੰਮਤ ਨਾਲ ਇਤਨੀ ਛੇਤੀ ਖਤਮ ਨਾ ਹੋ ਜਾਂਦੇ ਜੇ ਮੱਧ-ਏਸ਼ੀਆ ਵਿਚ ਤਰੁਕਸ਼ ਜਾਤੀਆਂ ਦੀ ਵਧਦੀ ਤਾਕਤ ਇਨ੍ਹਾਂ ਦੇ ਕੇਂਦਰਾਂ ਨੂੰ ਉਜਾੜ ਨਾ ਦੇਂਦੀ।

ਇਸ ਦੇ ਬਾਅਦ ਕੋਈ ਚਾਰ ਸਦੀਆਂ ਦਾ ਘਾਪਾ ਆ ਜਾਂਦਾ ਹੈ, ਜਦ ਸਰਹੱਦੋਂ ਪਾਰ ਦੀਆਂ ਕੌਮਾਂ ਤੇ ਛੋਟੇ-ਮੋਟੇ ਸਰਦਾਰ ਪੰਜਾਬ ਨੂੰ ਲੁੱਟਦੇ ਲਤਾੜਦੇ ਰਹੇ ਹਨ। ਇਸ ਸਮੇਂ ਮੱਧ-ਏਸ਼ੀਆ ਵਿਚ ਤੁਰਕਾਂ ਦੀ ਤਾਕਤ ਬਹੁਤ ਵਧ ਗਈ ਸੀ ਅਤੇ ਇਸਲਾਮ ਦੇ ਵਧਦੇ ਪ੍ਰਚਾਰ ਨੇ ਇਨ੍ਹਾਂ ਨੂੰ ਮੁਸਲਮਾਨ ਬਣਾ ਲਿਆ ਸੀ। ਇਨ੍ਹਾਂ ਵਿੱਚੋਂ ਮਹਿਮੂਦ ਗਜ਼ਨਵੀ ਨੇ ਪੰਜਾਬ ਉੱਤੇ ਅਨੇਕ ਹੱਲੇ ਕੀਤੇ ਅਤੇ ਦੇਸ਼ ਨੂੰ ਬੁਰੀ ਤਰ੍ਹਾਂ ਉਜਾੜਿਆ। ਉਸ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਕਾਂਗੜੇ ਤੇ ਥਾਨੇਸਰ ਦੇ ਮੰਦਰਾਂ ਨੂੰ ਢਾਹ ਕੇ ਲੁੱਟ ਲਿਆ ਅਤੇ ਪੰਜਾਬ ਨੂੰ ਆਪਣੀ ਸਲਤਨਤ ਦਾ ਹਿੱਸਾ ਬਣਾ ਲਿਆ। ਇਸ ਦੇ ਮਗਰੋਂ ਆਉਂਣ ਵਾਲੀ ਹਿੰਦੁਸਤਾਨ ਦੇ ਪੰਜਾਬ ਉੱਤੇ ਮੁਸਲਮਾਨੀ ਰਾਜ ਦੀ ਕਹਾਣੀ ਇਤਨੀ ਪ੍ਰਸਿੱਧ ਹੈ ਕਿ ਉਸ ਬਾਰੇ ਵੇਰਵੇ ਦੇਣ ਦੀ ਲੋੜ ਨਹੀਂ।

ਜਦੋਂ ਮੁਹੰਮਦ ਗੌਰੀ ਨੇ ਪਾਨੀਪਤ ਦੇ ਮੈਦਾਨ ਵਿਚ ਆਖਰੀ ਹਿੰਦੂ ਬਾਦਸ਼ਾਹ ਨੂੰ ਭਾਂਜ ਦਿੱਤੀ ਜਿਸ ਨਾਲ ਹਿੰਦੁਸਤਾਨ ਉੱਤੇ ਨਿੱਤ ਨਵੇਂ ਮੁਸਲਮਾਨੀ ਹੱਲਿਆਂ ਦਾ ਖਾਤਮਾ ਹੋ ਗਿਆ ਤਾਂ ਮੁਸਲਮਾਨਾਂ ਨੇ ਨਿੱਠ ਕੇ ਹਿੰਦੁਸਤਾਨ ਵਿਚ ਰਾਜ ਕਰਨਾ ਸ਼ੁਰੂ ਕੀਤਾ। ਇਸ ਦੇ ਮਗਰੋਂ ਲਗਾਤਾਰ ਸਾਜ਼ਿਸ਼ਾਂ, ਕਤਲਾਂ ਤੇ ਬਗਾਵਤ ਦਾ ਦੌਰ ਸ਼ੁਰੂ ਹੋਇਆ ਅਤੇ ਦਿੱਲੀ ਦੇ ਤਖਤ ਨੇ ਕਈ ਵਾਰ ਹੱਥ ਵਟਾਏ। ਪਰ ਅੰਤ ਮੁਗ਼ਲਾਂ ਨੇ ਦਿੱਲੀ ਦੇ ਤਖਤ ’ਤੇ ਪੱਕਾ ਕਬਜ਼ਾ ਕਰ ਲਿਆ। ਹੌਲੀ-ਹੌਲੀ ਉਨ੍ਹਾਂ ਦਾ ਰਾਜ ਵਧਣ ਲੱਗਾ ਤੇ ਔਰੰਗਜ਼ੇਬ ਦੇ ਮਰਨ ਸਮੇਂ ਤਕ ਲੱਗਭਗ ਸਾਰੇ ਹਿੰਦੁਸਤਾਨ ’ਤੇ ਛਾ ਗਿਆ। ਇਸ ਸਾਰੇ ਮੁਸਲਮਾਨੀ ਸਮੇਂ ਵਿਚ ਪੰਜਾਬ ਸਦਾ ਹਿੰਦੁਸਤਾਨੀ ਸਭਿਅਤਾ ਤੋਂ ਵੱਖਰਾ ਤੇ ਦੂਰ-ਦੂਰ ਹੀ ਰਿਹਾ।

ਹੁਣ ਸਾਨੂੰ ਛਾਲ ਮਾਰ ਕੇ ਸੰਨ ੧੭੨੯ ਈਸਵੀ ਵਿਚ ਆ ਜਾਣਾ ਚਾਹੀਦਾ ਹੈ, ਜਦ ਮੁਗ਼ਲ ਸਾਮਰਾਜ ਖੁਰਨਾ ਸ਼ੁਰੂ ਹੋ ਗਿਆ ਸੀ ਅਤੇ ਮੁੜ ਖੈਬਰ ਦੇ ਪਰਿਓਂ ਬਦੇਸ਼ੀ ਹੱਲੇ ਹੋਣ ਲੱਗ ਪਏ ਸਨ। ਇਨ੍ਹਾਂ ਹੱਲਿਆਂ ਨੇ ਇਕ ਵਾਰੀ ਫੇਰ ਫੈਸਲਾ ਕਰਨਾ ਸੀ ਕਿ ਪੰਜਾਬ ਨੇ ਹਿੰਦੁਸਤਾਨ ਦਾ ਅਨਿੱਖੜਵਾਂ ਅੰਗ ਰਹਿਣਾ ਹੈ ਜਾਂ ਫਿਰ ਮੱਧ ਏਸ਼ੀਆ ਦੇ ਰਾਜਸੀ ਭੁਚਾਲਾਂ ਦੀ ਲਪੇਟ ਵਿਚ ਆਉਣਾ ਹੈ। ਇਹ ਉਹੀ ਸਾਲ ਹੈ ਜਦ ਨਾਦਰਸ਼ਾਹ ਝੱਖੜ ਵਾਂਗ ਪੰਜਾਬ, ਸਰਹਿੰਦ ਤੇ ਦਿੱਲੀ ਦੇ ਪ੍ਰਾਂਤਾਂ ਉਤੇ ਝੁੱਲ ਗਿਆ ਸੀ ਅਤੇ ਜਦ ਉਸ ਨੇ ਪੰਜਾਬ ਨੂੰ ਹਿੰਦੁਸਤਾਨ ਨਾਲੋਂ ਕੱਟ ਕੇ ਆਪਣੇ ਮੱਧ ਏਸ਼ੀਆਈ ਸਾਮਰਾਜ ਨਾਲ ਗੰਢਣ ਦਾ ਫੈਸਲਾ ਕੀਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਗਰੋਂ ਸਿੱਖਾਂ ਦੇ ਪਹਿਲੇ ਲੀਡਰ, ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਹੋਇਆਂ ਅਜੇ ਪੰਝੀ ਸਾਲ ਹੀ ਹੋਏ ਸਨ ਅਤੇ ਸਿੱਖਾਂ ਦੀ ਖੁਸ਼ਕਿਸਮਤੀ ਨਾਲ ਉਨ੍ਹਾਂ ਨੂੰ ਫੇਰ ਨਵਾਬ ਕਪੂਰ ਸਿੰਘ, ਸਰਦਾਰ ਬਾਘ ਸਿੰਘ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਵਰਗੇ ਯੋਧੇ ਤੇ ਸਿਆਣੇ ਲੀਡਰ ਮਿਲ ਗਏ ਸਨ। ਇਨ੍ਹਾਂ ਨੇ ਝੱਟ ਹੀ ਨਾਦਰ ਸ਼ਾਹ ਦੇ ਹੱਲੇ ਦੀ ਮਹੱਤਤਾ ਨੂੰ ਭਾਂਪ ਲਿਆ ਅਤੇ ਖਾਲਸੇ ਨੂੰ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਵੰਗਾਰਿਆ ਤਾਂ ਜੁ ਜਰਵਾਣੇ ਦੇ ਦਿੱਲੀ ਵਿਚ ਪੈਰ ਨਾ ਲੱਗ ਸਕਣ ਅਤੇ ਨਾ ਹੀ ਉਹ ਪੰਜਾਬ ਨੂੰ ਬਾਕੀ ਦੇ ਹਿੰਦੁਸਤਾਨ ਨਾਲੋਂ ਕੱਟ ਕੇ ਵੱਖਰਿਆਂ ਕਰ ਸਕੇ। ਇਹ ਮਿੱਥ ਕੇ ਸਿੱਖਾਂ ਨੇ ਅਟਕ ਦਰਿਆ ਦੇ ਕੰਢੇ ਤਕ ਨਾਦਰਸ਼ਾਹ ਦੀਆਂ ਪਰਤ ਰਹੀਆਂ ਫੌਜਾਂ ਦਾ ਪਿੱਛਾ ਕੀਤਾ ਅਤੇ ਹਿੰਦੁਸਤਾਨ ਦੀਆਂ ਹਜ਼ਾਰਾਂ ਮਾਸੂਮ ਕੁੜੀਆਂ ਤੇ ਮੁੰਡਿਆਂ ਨੂੰ ਜਰਵਾਣਿਆਂ ਦੇ ਪੰਜੇ ਵਿੱਚੋਂ ਅਜ਼ਾਦ ਕਰਾਇਆ, ਜਿਨ੍ਹਾਂ ਨੂੰ ਉਹ ਕਾਬਲ ਤੇ ਕੰਧਾਰ ਦੇ ਬਜ਼ਾਰਾਂ ਵਿਚ ਗ਼ੁਲਾਮ ਬਣਾ ਕੇ ਵੇਚਣ ਦੇ ਖਿਆਲ ਨਾਲ ਲਿਜਾ ਰਹੇ ਸਨ। ਇਸ ਦੇ ਚਾਲੀ ਸਾਲ ਪਿੱਛੋਂ, ਮਿਸਟਰ ਫਾਰਸਟਰ ਨੇ ਆਪਣੇ "ਸਫਰਨਾਮੇ" ਵਿਚ ਇਸ ਸਾਕੇ ਵੱਲ ਇਸ਼ਾਰਾ ਕਰਦਿਆਂ ਹੋਇਆਂ ਲਿਖਿਆ ਹੈ: "ਜਦ ਨਾਦਰਸ਼ਾਹ ਦੀਆਂ ਫੌਜਾਂ ਗਨੀਮਤ ਦੇ ਮਾਲ ਨਾਲ ਲੱਦੀਆਂ ਹੋਈਆਂ ਦਿੱਲੀ ਤੋਂ ਵਾਪਸ ਪਰਤ ਰਹੀਆਂ ਸਨ ਤਾਂ ਸਿੱਖ ਘੋੜ-ਚੜ੍ਹਿਆਂ ਨੇ ਉਨ੍ਹਾਂ ਉੱਤੇ ਹੱਲਾ ਬੋਲ ਦਿੱਤਾ।" ਅਹਿਮਦ ਸ਼ਾਹ ਬਟਾਲਵੀ, ਜਿਸ ਨੇ ਆਪਣਾ ਇਤਿਹਾਸ ਉਨੀਵੀਂ ਸਦੀ ਦੇ ਮੁੱਢ ਵਿਚ ਲਿਖਿਆ ਹੈ,

ਨਾਦਰ ਸ਼ਾਹ ਤੇ ਸ਼ਾਹੀ ਵਾਇਸਰਾਏ, ਜ਼ਕਰੀਆ ਖਾਨ ਵਿਚਾਲੇ ਸਿੱਖਾਂ ਬਾਰੇ ਹੋਈ ਗੱਲਬਾਤ ਇਸ ਤਰ੍ਹਾਂ ਦੇਂਦਾ ਹੈ:

"ਨਾਦਰ- ਕੀ ਇਸ ਦੇਸ਼ ਵਿਚ ਕੁਝ ਹੋਰ ਫਸਾਦੀ ਲੋਕ ਵੀ ਸਨ?

ਜ਼ਕਰੀਆ- ਨਹੀਂ, ਸਿਵਾਏ ਹਿੰਦੂ ਫਕੀਰਾਂ (ਸਿੱਖ) ਦੇ ਇਕ ਟੋਲੇ ਦੇ, ਜਿਹੜੇ ਸਾਲ ਵਿਚ ਦੋ ਵਾਰ ਅੰਮ੍ਰਿਤਸਰ ਦੇ ਪਵਿੱਤਰ ਤਲਾ ਵਿਚ ਇਸ਼ਨਾਨ ਕਰਨ ਲਈ ਜਮ੍ਹਾਂ ਹੁੰਦੇ ਹਨ।

ਨਾਦਰ- ਉਹ ਰਹਿੰਦੇ ਕਿੱਥੇ ਹਨ?

ਜ਼ਕਰੀਆ- ਉਹ ਆਪਣਿਆਂ ਘੋੜਿਆਂ ਦੀਆਂ ਕਾਠੀਆਂ ਉੱਤੇ ਰਹਿੰਦੇ ਹਨ।

ਨਾਦਰ-ਪੁੱਤਰ, ਹੁਸ਼ਿਆਰ ਰਹੀਂ। ਬਹੁਤ ਸੰਭਵ ਹੈ ਕਿ ਕਿਸੇ ਦਿਨ ਇਹ ਲੋਕ ਦੇਸ਼ ਦੇ ਰਾਜੇ ਬਣ ਜਾਣ।"

ਨਾਦਰਸ਼ਾਹ ਦੇ ਈਰਾਨ ਪਰਤਣ ਮਗਰੋਂ, ਲਾਹੌਰ ਦੇ ਗਵਰਨਰ, ਖਾਸ ਕਰਕੇ ਜ਼ਕਰੀਆ ਖਾਨ ਤੇ ਉਸ ਦੇ ਜਾਨਸ਼ੀਨਾਂ ਨੇ ਸਿੱਖਾਂ ਨੂੰ ਚੁਣ-ਚੁਣ ਕੇ ਮਾਰਨਾ ਸ਼ੁਰੂ ਕੀਤਾ। ਇਸੇ ਅਰਸੇ ਵਿਚ ੯ ਜੂਨ, ੧੭੪੭ ਈ. ਵਾਲੇ ਦਿਨ ਨਾਦਰਸ਼ਾਹ ਮਾਰਿਆ ਗਿਆ ਅਤੇ ਉਸ ਦੇ ਸਭ ਤੋਂ ਸਿਆਣੇ ਜਰਨੈਲ, ਅਹਿਮਦ ਸ਼ਾਹ ਅਬਦਾਲੀ ਨੇ ਤਾਕਤ ਸੰਭਾਲੀ। ਉਸ ਨੇ ਕਾਬਲ ਦੇ ਮੁਗ਼ਲ ਗਵਰਨਰ ਨੂੰ ਮਾਰ ਭਜਾਇਆ ਤੇ ਪਸ਼ੌਰ ਤਕ ਲੈ ਗਿਆ ਤੇ ਇੱਥੇ ਬਹਿ ਕੇ, ਰਹਿੰਦੇ ਹਿੰਦੁਸਤਾਨ ਨੂੰ ਲੁੱਟਣ ਤੇ ਪੰਜਾਬ ਨੂੰ ਉਸ ਨਾਲੋਂ ਕੱਟ ਕੇ ਆਪਣੇ ਸਾਮਰਾਜ ਦਾ ਹਿੱਸਾ ਬਣਾਉਣ ਦੇ ਸੁਪਨੇ ਲੈਣ ਲੱਗਾ। ਸੰਨ ੧੭੪੭ ਈ. ਦੇ ਦਸੰਬਰ ਵਿਚ ਉਸ ਨੇ ਪਹਿਲਾ ਹੱਲਾ ਕੀਤਾ ਤੇ ੮ ਜਨਵਰੀ, ੧੭੪੮ ਵਿਚ ਉਹ ਲਾਹੌਰ ਪਹੁੰਚ ਗਿਆ। ਅਬਦਾਲੀ ਨੇ ਸ਼ਹਿਰ ਦੇ ਬਾਹਰਲੇ ਹਿੱਸਿਆਂ, ਖਾਸ ਕਰਕੇ ਮੁਗ਼ਲਪੁਰੇ ਨੂੰ ਲੁੱਟ ਲਿਆ ਅਤੇ ਬਾਕੀ ਸ਼ਹਿਰ ਨੂੰ ੩੦ ਲੱਖ ਰੁਪਏ ਦਾ ਨਜ਼ਰਾਨਾ ਲੈ ਕੇ ਛੱਡਿਆ। ਆਉਣ ਵਾਲੀਆਂ ਘਾਲਾਂ ਵਿਚ ਅਬਦਾਲੀ ਨੂੰ ਕਿਸਮਤ ਨੇ ਹਾਰ ਦੇਣੀ ਸ਼ੁਰੂ ਕੀਤੀ ਅਤੇ ਮਨੂੰਪੁਰ ਦੇ ਪਿੰਡ ਦੇ ਲਾਗੇ ਮੁਗ਼ਲ ਵਾਇਸਰਾਏ ਦੇ ਛੋਟੇ ਪੁੱਤਰ, ਮੁਈਨਲ ਮੁਲਕ ਨੇ ਪਠਾਣ ਹਮਲਾਵਰ ਨੂੰ ਭਾਂਜ ਦੇ ਦਿੱਤੀ। ਇਸ ਤਰ੍ਹਾਂ ਨਾਲ ਝੱਟ ਦੇ ਝੱਟ ਲਈ ਪੰਜਾਬ ਮੁਗ਼ਲ ਸਾਮਰਾਜ ਲਈ ਬਚ ਗਿਆ ਪਰ ਗਾਫਲ ਮੁਗ਼ਲਾਂ ਨੇ ਨਾ ਹੀ ਇਸ ਫਤਹ ਦਾ ਕੁਝ ਫਾਇਦਾ ਉਠਾਇਆ ਤੇ ਨਾ ਹੀ ਅਬਦਾਲੀ ਦੇ ਹਮਲੇ ਦੀ ਮਹੱਤਤਾ ਨੂੰ ਸਮਝਿਆ। ਅਬਦਾਲੀ ਵਾਪਸ ਪਰਤ ਗਿਆ ਤੇ ਮੁਗ਼ਲ ਸਤਲੁਜ ਦੇ ਕੰਢੇ ਜਸ਼ਨ ਮਨਾਉਂਦੇ ਰਹੇ। ਪਰ ਸਿੱਖਾਂ ਨੇ ਵਧੇਰੇ ਚੇਤੰਨਤਾ ਤੋਂ ਕੰਮ ਲਿਆ ਅਤੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਭਾਂਜ ਖਾ ਕੇ ਨੱਸੇ ਜਾਂਦੇ ਦੁਰਾਨੀ ਨੂੰ ਪੰਜਾਬ ਵਿੱਚੋਂ ਸੁੱਕਾ ਲੰਘ ਕੇ ਨਹੀਂ ਜਾਣ ਦੇਣਾ। ਸਿੱਖਾਂ ਨੇ ਝਨਾਂ ਤਕ ਉਸ ਦਾ ਪਿੱਛਾ ਕੀਤਾ ਤਾਂ ਜੁ ਉਸ ਨੂੰ ਆਪਣੇ ਬਾਹੂਬਲ ਦਾ ਥੋੜ੍ਹਾ ਜਿਹਾ ਚਮਤਕਾਰ ਦਿਖਾ ਦੇਣ ਜਿਸ ਨਾਲ ਆਉਂਦੇ ਸਿਆਲ ਵਿਚ ਅਬਦਾਲੀ ਦਾ ਮੁੜ ਵਾਹ ਪੈਣਾ ਸੀ। ਸਿੱਖ ਜਥੇਦਾਰਾਂ ਦੀ ਦੂਰ-ਦਰਸ਼ਤਾ ਨੇ ਸਮਝਿਆ ਕਿ ਅਬਦਾਲੀ ਦਾ ਇਹ ਹੱਲਾ ਆਖਰੀ ਹੱਲਾ ਨਹੀਂ ਸੀ। ਨਾਲੇ ਉਹ ਇਹ ਵੀ ਜਾਣਦੇ ਸਨ ਕਿ ਉਸ ਵੇਲੇ ਦੁਨੀਆ ਵਿਚ ਕੋਈ

ਐਸੀ ਤਾਕਤ ਨਹੀਂ ਸੀ ਜੋ ਅਬਦਾਲੀ ਨੂੰ ਪੰਜਾਬ ਨੂੰ ਹਿੰਦੁਸਤਾਨ ਨਾਲੋਂ ਕੱਟ ਕੇ, ਪਠਾਣੀ ਸਾਮਰਾਜ ਨਾਲ ਜੋੜਨ ਤੋਂ ਰੋਕ ਸਕੇ। ਉਸ ਵੇਲੇ ਸਿੱਖ ੬੫ ਜਥਿਆਂ ਵਿਚ ਵੰਡੇ ਹੋਏ ਸਨ। ਹਰ ਇਕ ਦਾ ਵੱਖਰਾ ਸਰਦਾਰ ਸੀ ਅਤੇ ਹਰ ਇਕ ਸਾਂਝੇ ਕੰਮ ਲਈ ਕੁਰਬਾਨੀਆਂ ਕਰਨ ਨੂੰ ਤਿਆਰ ਸੀ। ੨੯ ਮਾਰਚ, ਸੰਨ ੧੭੪੮ ਵੈਸਾਖੀ ਵਾਲੇ ਦਿਹਾੜੇ ਜਦ ਕਿ ਸਿੱਖ ਸ੍ਰੀ ਅੰਮ੍ਰਿਤਸਰ ਸਾਹਿਬ ਇਕੱਠੇ ਹੋਏ ਤਾਂ ਉਨ੍ਹਾਂ ਨੇ ਇਕ ਗੁਰਮਤੇ ਰਾਹੀਂ ਸਿੰਘ ਸਾਹਿਬ, ਮਹਾਨ ਜਥੇਦਾਰ, ਸੁਲਤਾਨ-ਉਲ-ਕੌਮ ਨਵਾਬ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਇਕਮਿਕ ਹੋ ਜਾਣ ਦਾ ਫੈਸਲਾ ਕੀਤਾ। ਸਿੱਖਾਂ ਦੀ ਇਸ ਸਾਂਝੀ ਫੌਜੀ ਜਥੇਬੰਦੀ ਦਾ ਨਾਂ 'ਦਲ-ਖਾਲਸਾ' ਪਿਆ। ਇਸ ਜਥੇਬੰਦੀ ਦਾ ਮੁੱਖ ਮੰਤਵ ਇਹ ਸੀ ਕਿ ਕਿਸੇ ਬਦੇਸ਼ੀ ਜਰਵਾਣੇ ਨੂੰ ਉੱਤਰ-ਪੱਛਮੀ ਦੱਰਿਆਂ ਵਿੱਚੋਂ ਲੰਘ ਕੇ ਪੰਜਾਬ ਉੱਤੇ ਰਾਜਸੀ ਕਬਜ਼ਾ ਨਾ ਜਮਾਣ ਦਿੱਤਾ ਜਾਵੇ, ਕਿਉਂਕਿ ਪੰਜਾਬ ਦੇ ਹੱਥ ਆਉਣ ਨਾਲ ਉਸ ਲਈ ਹਿੰਦੁਸਤਾਨ ਉੱਤੇ ਕਾਬੂ ਕਰਨਾ ਸਹਿਲ ਹੋ ਜਾਵੇਗਾ ਅਤੇ ਉਹ ਨਿੱਘਰ ਰਹੇ ਮੁਸਲਮਾਨੀ ਸਾਮਰਾਜ ਨੂੰ ਥੂਹਣੀ ਦੇ ਕੇ ਮੁੜ ਖੜ੍ਹਾ ਕਰ ਸਕੇਗਾ। ਇਸ ਮੰਤਵ ਦੀ ਪੂਰਤੀ ਲਈ ਸਿੱਖਾਂ ਨੇ ਜੋ ਕੁਰਬਾਨੀਆਂ ਕੀਤੀਆਂ ਤੇ ਘਾਲਾਂ ਘਾਲੀਆਂ ਉਹ ਕਿਸੇ ਤੋਂ ਗੁੱਝੀਆਂ ਨਹੀਂ। ਇਹ ਵੀ ਸਪੱਸ਼ਟ ਹੈ ਕਿ ਕਿਵੇਂ, ਇਨ੍ਹਾਂ ਥੋੜੇ ਜਿਹੇ ਬਹਾਦਰ ਲੋਕਾਂ ਨੇ ਆਪਣੀ ਸਿਆਣਪ ਤੇ ਦਲੇਰੀ ਨਾਲ ਦੋ ਪੀੜ੍ਹੀਆਂ ਘਾਲਾਂ ਘਾਲਣ ਮਗਰੋਂ ਉੱਤਰ-ਪੱਛਮੀ ਹਿੰਦੁਸਤਾਨ ਉੱਤੇ ਮੱਧ ਏਸ਼ੀਆ ਵੱਲੋਂ ਆਉਣ ਵਾਲੇ ਬਦੇਸ਼ੀ ਹੜ੍ਹਾਂ ਨੂੰ ਸਦਾ ਲਈ ਠੱਲ੍ਹ ਪਾ ਦਿੱਤੀ। ੧੬ ਮਈ, ੧੭੬੫ ਵਾਲੇ ਦਿਨ, ਸਿੱਖਾਂ ਨੇ ਪਹਿਲਾ ਗੋਬਿੰਦ-ਸ਼ਾਹੀ ਸਿੱਕਾ ਚਾਲੂ ਕੀਤਾ,ਜਿਸ ਉੱਤੇ ਇਹ ਲਿਖਿਆ ਸੀ:

*ਦੇਗੋ ਤੇਗੋ ਫਤਹਿ ਨੁਸਰਤਿ ਬੇ-ਦਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਪਿੱਛੋਂ ਜਾ ਕੇ ਮਹਾਰਾਜਾ ਰਣਜੀਤ ਸਿੰਘ ਦੇ ਜ਼ਮਾਨੇ ਵਿਚ ਇਸ ਸਿੱਕੇ ਦਾ ਨਾਂ 'ਨਾਨਕਸ਼ਾਹੀ' ਵਿਚ ਬਦਲ ਦਿੱਤਾ ਗਿਆ। ਕਿਵੇਂ ਜ਼ੁਲਮ ਤੇ ਸਿਤਮ ਦੀ ਅੱਗ ਵਿੱਚੋਂ ਨਿਕਲ ਕੇ ਸਿੱਖ ਸਵਰਾਜ ਦੀ ਉਚਿਆਈ ਨੂੰ ਪਹੁੰਚੇ, ਇਹ ਗੱਲ ਮਨੁੱਖੀ ਇਤਿਹਾਸ ਦੀਆਂ ਦਿਲ-ਹਿਲਾਊ ਤੇ ਆਤਮਾ-ਜਗਾਊ ਕਹਾਣੀਆਂ ਵਿਚ ਖਾਸ ਥਾਂ ਰੱਖਦੀ ਹੈ। ੧੭੪੯ ਈਸਵੀ ਵਿਚ ਸਬਾਤੁਦੀਨ ਬੇਗ ਤੇ ਮੁਹੰਮਦ ਨਾਜਰ ਬੇਗ, ਦੋ ਤੁਰਕ ਸੈਲਾਨੀ ਲਾਹੌਰ ਪਹੁੰਚੇ ਸਨ। ਉਨ੍ਹਾਂ ਦਿਨਾਂ ਵਿਚ ਸਿੱਖਾਂ ਉੱਤੇ ਤੱਦੀ (ਜ਼ੁਲਮ) ਪੂਰੇ ਜ਼ੋਰਾਂ ਉੱਤੇ ਸੀ। ਇਨ੍ਹਾਂ ਤੁਰਕਾਂ ਨੇ ਲਾਹੌਰ ਦੇ ਗਵਰਨਰ ਨੂੰ ੮ ਤੇ ੯ ਸਾਲਾਂ ਦੀ ਉਮਰ ਦੇ ਦੋ ਤੁਰਕ ਬੱਚੇ ਪੇਸ਼ ਕੀਤੇ ਸਨ। ਉਸ ਜ਼ਮਾਨੇ ਦੇ ਤੁਰਕੀ ਤੇ ਮੁਗ਼ਲਈ ਰਸਮਾਂ ਦੇ ਜਾਣੂਆਂ ਨੂੰ ਪਤਾ ਹੈ ਕਿ 'ਕਿਉਂ'। ਇਨ੍ਹਾਂ ਦੋ ਤੁਰਕ ਬੱਚਿਆਂ ਵਿੱਚੋਂ ਇਕ ਦਾ ਨਾਂ ਤਹਿਮਾਸਪ ਮਿਸਕੀਨ ਸੀ, ਜੋ ਪਿੱਛੋਂ ਜਾ ਕੇ ਬਹੁਤ ਤਰੱਕੀ ਕਰ ਗਿਆ।੧੭੮੨ ਵਿਚ ਇਸ ਨੇ ਪੰਜਾਬ ਦੇ ਹਾਲਾਤ ਬਾਰੇ ਰੀਪੋਰਟ ਲਿਖੀ। ਇਹ ਹੱਥ-ਲਿਖਤ ਅੱਜ-ਕਲ੍ਹ ਵਲੈਤੀ ਅਜਾਇਬ-ਘਰ ਲੰਡਨ ਵਿਚ ਪਈ ਹੈ। ਇਸ ਦਾ ਨੰਬਰ ੮੮੦੭ ਹੈ।

ਇਸ ਵਿਚ ਇਉਂ ਲਿਖਿਆ ਹੈ:

"ਲਾਹੌਰ ਦੇ ਗਵਰਨਰ ਨੇ ਆਪਣੇ ਬਹੁਤ ਸਾਰੇ ਤੋਪਚੀਆਂ ਨੂੰ ਸਿੱਖਾਂ ਨੂੰ ਮਾਰ ਮੁਕਾਉਣ ਲਈ ਨਿਯਤ ਕੀਤਾ। ਇਹ ਲੋਕ ਅਠਾਈ-ਅਠਾਈ ਕੋਹ ਤਕ ਸਿੱਖਾਂ ਦਾ ਪਿੱਛਾ ਕਰਦੇ ਸਨ ਅਤੇ ਜਿੱਥੇ ਵੀ ਸਿੱਖ ਪਰਤ ਕੇ ਮੁਕਾਬਲਾ ਕਰਦੇ ਉਨ੍ਹਾਂ ਨੂੰ ਕਤਲ ਕਰ ਦਿੰਦੇ ਸਨ। ਜੋ ਕੋਈ ਸਿੱਖਾਂ ਦਾ ਸਿਰ ਵੱਢ ਕੇ ਲਿਆਉਂਦਾ ਸੀ, ਉਸ ਨੂੰ ਦਸ ਰੁਪਏ ਫੀ ਸਿਰ ਮਿਲਦਾ ਸੀ। ਜੋ ਕੋਈ ਕਿਸੇ ਸਿੱਖ ਦਾ ਘੋੜਾ ਖੋਹ ਲਿਆਉਂਦਾ ਸੀ ਤਾਂ ਉਸ ਨੂੰ ਉਹ ਘੋੜਾ ਇਨਾਮ ਵਿਚ ਦਿੱਤਾ ਜਾਂਦਾ ਸੀ। ਜੋ ਸਿੱਖ ਨਾਲ ਲੜਦਿਆਂ-ਲੜਦਿਆਂ ਕਿਸੇ ਦਾ ਘੋੜਾ ਗੁਆਚ ਯਾ ਮਰ ਜਾਂਦਾ ਸੀ, ਉਸ ਨੂੰ ਸਰਕਾਰੀ ਅਸਤਬਲ ਵਿੱਚੋਂ ਨਵਾਂ ਘੋੜਾ ਮਿਲ ਜਾਂਦਾ ਸੀ।"

ਇਹ ਲਿਖਣਾ ਕੁਥਾਂ ਨਾ ਹੋਵੇਗਾ ਕਿ ਸਿੱਖਾਂ ਦੇ ਸਿਰਾਂ ਦਾ ਮੁੱਲ ਵਧਦਾ ਘਟਦਾ ਰਹਿੰਦਾ ਸੀ ਅਤੇ ਕਈ ਵਾਰ ਭਾਅ ਅੱਸੀ-ਅੱਸੀ ਰੁਪਏ ਤਕ ਚੜ੍ਹ ਜਾਂਦਾ ਸੀ- ਖਾਸ ਕਰ ਦਿੱਲੀ ਦੇ ਸਹਿਨਸ਼ਾਹ, ਫਰਖ਼ਸੀਅਰ ਦੇ ਜ਼ਮਾਨੇ ਵਿਚ ਸਿੱਖਾਂ ਦੇ ਸਿਰ ਦੀ ਕੀਮਤ ਬਹੁਤ ਵਧ ਗਈ ਸੀ। ਸਿੱਖਾਂ ਨੂੰ ਇਹ ਸਭ ਮੁੱਲ ਪੰਜਾਬ ਨੂੰ ਮੱਧ ਏਸ਼ੀਆਈ ਗ਼ੁਲਾਮੀ ਤੇ ਪ੍ਰਭਾਵਾਂ ਤੋਂ ਬਚਾਣ ਅਤੇ ਹਿੰਦੁਸਤਾਨ ਦੇ ਨਾਲ ਜੋੜੀ ਰੱਖਣ ਲਈ ਤਾਰਨਾ ਪਿਆ। ਜੇ ਸਿੱਖ ਨਾ ਹੁੰਦੇ ਤਾਂ ਅੱਜ ਪੰਜਾਬ ਕਾਬਲ ਦਾ ਇਕ ਸੂਬਾ ਹੁੰਦਾ ਅਤੇ ਸਦੀਆਂ ਤੋਂ ਸੱਭਿਆਚਾਰਕ ਤੇ ਰਾਜਸੀ ਤੌਰ 'ਤੇ ਹਿੰਦੁਸਤਾਨ ਤੋਂ ਵੱਖਰਾ ਜਿਹਾ ਤੇ ਦੂਰ ਜਿਹਾ ਰਹਿੰਦਾ!! ਜੇ ਸਿੱਖਾਂ ਦਾ ਸੁਪਨਾ ਪੂਰਾ ਹੋ ਜਾਂਦਾ ਤਾਂ ਤਿੱਬਤ ਦੇ ਪਰਬਤ ਤੇ ਹਿੰਦੂਕੁਸ਼ ਤੋਂ ਪਾਰ ਦੀ ਵਾਦੀ ਵੀ ਅੱਜ ਹਿੰਦੁਸਤਾਨ ਦਾ ਹਿੱਸਾ ਹੁੰਦੀ ਅਤੇ ਸੁਘੜ ਸਿਆਸਤਦਾਨ ਜਾਣਦੇ ਹਨ ਕਿ ਹਿੰਦੁਸਤਾਨ ਦੇ ਬਚਾਉ ਲਈ ਇਸ ਦਾ ਹਿੰਦ ਦੇ ਕਬਜ਼ੇ ਵਿਚ ਹੋਣਾ ਕਿਤਨਾ ਜ਼ਰੂਰੀ ਹੈ! ਲੇਖ ਨੂੰ ਮੁਕਾਣ ਤੋਂ ਪਹਿਲੇ ਮੈਂ ਆਪਣੇ ਸਮਕਾਲੀ ਇਤਿਹਾਸਕਾਰ, ਪ੍ਰੋਫ਼ੈਸਰ ਹਰੀ ਰਾਮ ਗੁਪਤਾ ਦੀ ਲਿਖਤ ਵਿਚੋਂ ਇਕ ਟੋਟਾ ਦੇਂਦਾ ਹਾਂ। ਉਹ ਲਿਖਦੇ ਹਨ:

"ਸਿੱਖਾਂ ਨੇ ਪੰਜਾਬ ਲਈ 'ਯੋਧਿਆਂ ਦਾ ਦੇਸ਼' ਦਾ ਕਾਬਲੇ ਰਸ਼ਕ ਨਾਂ ਜਿੱਤਿਆ ਹੈ ਅਤੇ ਸਿੱਖਾਂ ਨੂੰ ਹੀ ਇਸ ਗੱਲ ਦਾ ਮਾਣ ਹੋ ਸਕਦਾ ਹੈ ਕਿ ਉਨ੍ਹਾਂ ਨੇ ਬਦੇਸ਼ੀ ਹਮਲਾਵਰਾਂ ਅੱਗੇ ਛਾਤੀ ਡਾਹ ਕੇ ਉਨ੍ਹਾਂ ਨੂੰ ਠੱਲ ਪਾਈ ਹੈ, ਉਹ ਹਮਲਾਵਰ ਜੋ ਪਿਛਲੇ ਹਜ਼ਾਰਾਂ ਸਾਲਾਂ ਤੋਂ ਹੜ੍ਹ ਵਾਂਗ ਉੱਤਰ-ਪੱਛਮੀ ਦਰਿਆ ਵਿੱਚੋਂ ਦਾਖਲ ਹੁੰਦੇ ਰਹੇ ਹਨ- ਇਸ ਲਈ ਉੱਤਰੀ ਹਿੰਦੁਸਤਾਨ ਦੇ ਲੋਕਾਂ, ਖਾਸ ਕਰਕੇ ਪੰਜਾਬੀਆਂ ਨੂੰ ਸਿੱਖਾਂ ਦਾ ਸ਼ੁਕਰ-ਗੁਜ਼ਾਰ ਹੋਣਾ ਚਾਹੀਦਾ ਹੈ।"

ਗੁ.ਪ੍ਰ. ੩/੧੯੯੭ ■

*ਜੁਲਾਈ ੨੦੧੯ ਦਾ ਬਾਕੀ . . .*

# ਸਰਹਿੰਦ ਦਾ ਪਹਿਲਾ ਸਿੱਖ ਨਾਇਬ ਸੂਬੇਦਾਰ ਬਾਬਾ ਆਲੀ ਸਿੰਘ ਜੀ ਸਲੌਦੀ

*-ਸ. ਸਿਮਰਜੀਤ ਸਿੰਘ**

ਸਰਹਿੰਦ ਫ਼ਤਿਹ ਕਰਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਬਹਾਦਰ ਸਿੰਘਾਂ ਨਾਲ ਇਕ ਦਰਬਾਰ ਲਗਾਇਆ। ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਥਾਪ ਦਿੱਤਾ ਅਤੇ ਉਨ੍ਹਾਂ ਦੀ ਸਹਾਇਤਾ ਲਈ ਬਾਬਾ ਆਲੀ ਸਿੰਘ ਜੀ ਸਲੌਦੀ ਵਾਲਿਆਂ ਨੂੰ ਨਾਇਬ ਸੂਬੇਦਾਰ ਨਿਯੁਕਤ ਕਰ ਦਿੱਤਾ। ਦਰਬਾਰ ਵਿਚ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀ ਹਾਜ਼ਰ ਹੋਏ ਅਤੇ ਇਲਾਕੇ ਦੇ ਲੋਕਾਂ ਨੇ ਆਪਣੇ 'ਤੇ ਹੋਏ ਜ਼ੁਲਮ ਦੀ ਦਾਸਤਾਨ ਭਰੇ-ਦਰਬਾਰ ਵਿਚ ਸੁਣਾਈ। ਇਸ ਮੌਕੇ 'ਤੇ ਚਰਨਾਰਥਲ ਦਾ ਚੌਧਰੀ ਪ੍ਰਤਾਪ ਰਾਏ, ਜਰਗ ਦਾ ਚੌਧਰੀ ਲਖਮੀਰ ਆਦਿ ਹਾਜ਼ਰ ਹੋਏ ਅਤੇ ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਅੱਗੇ ਖਿਲਤ ਵਜੋਂ ਚਾਂਦੀ ਦੇ ਗੁਰਜ ਅਤੇ ਮੋਹਰਾਂ ਦੇ ਥਾਲ ਪੇਸ਼ ਕੀਤੇ। ਬਾਬਾ ਬੰਦਾ ਸਿੰਘ ਬਹਾਦਰ ਹੋਰਾਂ ਗੁਰਜ ਰੱਖ ਲਏ ਅਤੇ ਮੋਹਰਾਂ ਦੇ ਥਾਲਾਂ ਵਿੱਚੋਂ ਇਕ-ਇਕ ਮੋਹਰ ਰੱਖ ਕੇ ਬਾਕੀ ਦੀਆਂ ਮੋਹਰਾਂ ਚੌਧਰੀਆਂ ਨੂੰ ਹੀ ਇਲਾਕੇ ਅਤੇ ਗਰੀਬ ਲੋਕਾਂ ਦੀ ਭਲਾਈ ਲਈ ਲਗਾਉਣ ਲਈ ਵਾਪਿਸ ਕਰ ਦਿੱਤੀਆਂ। ਇੱਥੇ ਬਾਬਾ ਬੰਦਾ ਸਿੰਘ ਬਹਾਦਰ ਦੀ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਲੋਕਾਂ ਨੇ ਜਿਨ੍ਹਾਂ ਵਿਚ ਹਿੰਦੂ ਤੇ ਮੁਸਲਮਾਨ ਵੀ ਸਨ ਅੰਮ੍ਰਿਤ ਛਕ ਕੇ ਗੁਰੂ ਕੇ ਸਿੰਘ ਸਜ ਗਏ। ਉਦਾਹਰਣ ਦੇ ਤੌਰ 'ਤੇ ਇਨ੍ਹਾਂ ਵਿੱਚੋਂ ਦੀਨਦਾਰ ਖਾਨ ਅੰਮ੍ਰਿਤ ਛਕ ਕੇ ਦੀਨਦਾਰ ਸਿੰਘ ਬਣ ਗਿਆ। ਮੀਰ ਨਸੀਰ-ਉ-ਦੀਨ, ਭਾਈ ਨਸੀਰ ਸਿੰਘ ਬਣ ਗਿਆ।

ਸਰਹਿੰਦ ਦੇ ਕਿਲ੍ਹੇ 'ਤੇ ਖ਼ਾਲਸੇ ਦਾ ਝੰਡਾ ਲਹਿਰਾਇਆ ਗਿਆ। ਅਫ਼ਸਰਾਂ ਦੀ ਨਿਯੁਕਤੀ ਕਰਨ ਦੇ ਨਾਲ-ਨਾਲ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਆਪਣੇ ਰਾਜ ਦੀ ਰਾਜਧਾਨੀ ਦੀ ਚੋਣ ਕਰਨ ਦਾ ਬਹੁਤ ਮਹੱਤਵਪੂਰਨ ਪ੍ਰਸ਼ਨ ਸੀ। ਸਰਹਿੰਦ ਕੇਂਦਰੀ ਸਥਾਨ ਸੀ ਅਤੇ ਇਸ ਦੇ ੨੮ ਪਰਗਣਿਆਂ ਤੋਂ ੫੨ ਲੱਖ ਰੁਪਿਆਂ ਦੀ ਸਾਲਾਨਾ ਆਮਦਨੀ ਸੀ। ਭਾਈ ਰਤਨ ਸਿੰਘ (ਭੰਗੂ) ਲਿਖਦੇ ਹਨ ਕਿ:

*ਆਲੀ ਸਿੰਘ ਨਾਇਬ ਠਹਿਰਾਯਾ, ਮੁਲਕ ਬਾਵਨੀ ਉਨ ਉਗਰ੍ਹਾਯਾ।*
*ਬੰਦਾ ਸ੍ਰਿਹੰਦੈ ਦਾਖਲ ਭਯੋ, ਬਜੀਰੈ ਮਾਲ ਸੁ ਬੰਦੁਬਸਤ ਕਯੋ॥*

ਇਸ ਜਿੱਤ ਨਾਲ ਕਰਨਾਲ ਤੋਂ ਲੁਧਿਆਣੇ ਤਕ ਦੇ ਇਲਾਕੇ ਦਾ ਲਗਾਨ ਖਾਲਸੇ

---

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਨੂੰ ਮਿਲਣ ਲੱਗ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਪਾਸ ਇਕ ਦਿਨ ਭਾਈ ਬਲਾਕਾ ਸਿੰਘ ਫਰਿਆਦ ਲੈ ਕੇ ਆਇਆ। ਭਾਈ ਬਲਾਕਾ ਸਿੰਘ ਦੋਤਾਰੇ ਨਾਲ ਕੀਰਤਨ ਕਰਿਆ ਕਰਦਾ ਸੀ। ਕੁਝ ਸਮਾਂ ਉਹ ਬਾਬਾ ਆਲੀ ਸਿੰਘ ਜੀ ਦੇ ਜਥੇ ਵਿਚ ਵੀ ਰਿਹਾ ਸੀ। ਇਕ ਵਾਰ ਉਹ ਘੁੰਮਦਾ ਘੁਮਾਉਂਦਾ ਘੁੜਾਨੀ ਪਿੰਡ ਵਿਚ ਪਹੁੰਚ ਗਿਆ। ਘੁੜਾਨੀ ਪਿੰਡ ਵਿਚ ਰਾਮਰਾਈਆਂ ਦੀ ਕਾਫੀ ਆਬਾਦੀ ਸੀ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ-ਛੋਹ ਵੀ ਪ੍ਰਾਪਤ ਹੈ। ਭਾਈ ਬਲਾਕਾ ਸਿੰਘ ਜੀ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਵਿਚ ਜਾ ਕੇ ਕੀਰਤਨ ਕਰਨ ਲੱਗੇ ਅਤੇ ਰਹਿਰਾਸ ਦੇ ਪਾਠ ਤੋਂ ਬਾਅਦ ਅਰਦਾਸ ਕੀਤੀ। ਅਰਦਾਸ ਵਿਚ ਜਦੋਂ ਉਸ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲਿਆ ਤਾਂ ਰਾਮਰਾਈਏ ਮਸੰਦ ਭੜਕ ਉੱਠੇ। ਉਨ੍ਹਾਂ ਨੇ ਭਾਈ ਬਲਾਕਾ ਸਿੰਘ ਦਾ ਦੋਤਾਰਾ ਤੋੜ ਦਿੱਤਾ ਅਤੇ ਭਾਈ ਬਲਾਕਾ ਸਿੰਘ ਦੀ ਕਾਫੀ ਕੁੱਟਮਾਰ ਵੀ ਕੀਤੀ। ਇਹ ਗੱਲ ਦਾ ਪਤਾ ਲੱਗਣ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਬਾਬਾ ਆਲੀ ਸਿੰਘ ਨੂੰ ਦੋਸ਼ੀਆਂ ਨੂੰ ਸਜ਼ਾ ਦੇਣ ਲਈ ਭੇਜਿਆ। ਬਾਬਾ ਆਲੀ ਸਿੰਘ ਨੇ ਬਹੁਤ ਬਹਾਦਰੀ ਨਾਲ ਘੁੜਾਨੀ ਅਤੇ ਥਾਣਾ ਪਾਇਲ 'ਤੇ ਹਮਲਾ ਕਰ ਦਿੱਤਾ। ਰਾਮਰਾਈਏ ਮਸੰਦ ਪਿੰਡ ਛੱਡ ਕੇ ਭੱਜ ਗਏ। ਭਾਈ ਬਲਾਕਾ ਸਿੰਘ ਨੂੰ ਪਾਇਲ ਦਾ ਥਾਣੇਦਾਰ ਨਿਯੁਕਤ ਕਰ ਦਿੱਤਾ ਗਿਆ। ਇਲਾਕੇ ਦੇ ਚੌਧਰੀਆਂ ਨੇ ਬਾਬਾ ਆਲੀ ਸਿੰਘ ਦੀ ਈਨ ਮੰਨ ਲਈ ਅਤੇ ਨਜ਼ਰਾਨੇ ਲੈ ਕੇ ਉਸ ਅੱਗੇ ਪੇਸ਼ ਹੋਏ। ਭਾਈ ਰਤਨ ਸਿੰਘ (ਭੰਗੂ) ਨੇ ਇਸ ਘਟਨਾ ਦਾ ਜਿਕਰ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਤਰ੍ਹਾਂ ਕੀਤਾ ਹੈ ਕਿ:

*ਬੁਲਾਕਾ ਸਿੰਘ ਇਕ ਸਿੰਘ ਹੁਤੋ ਰਹਿ ਆਲੀ ਸਿੰਘ ਪਾਸ।*
*ਹਾਥ ਜੋੜ ਠਾਂਢੋ ਭਯੋ ਕਰ ਬੰਦੈ ਪੈ ਅਰਦਾਸ॥*
*ਪਾਇਲ ਪਾਸ ਘੁਡਾਣੀ ਗ੍ਰਾਮੰ, ਤਹਾਂ ਬਹੁਤ ਹੈ ਖਤ੍ਰੀਅਨ ਧਾਮ।*
*ਰਾਮਰਯਨ ਕੇ ਮਸੰਦ ਕਹਾਵੈਂ, ਕਰੈਂ ਮਸ਼ਕਰੀ ਖਾਲਸੈ ਖਿਝਾਵੈ॥*
*ਮੈਂ ਊਹਾਂ ਸ਼ਬਦ ਚੌਂਕੀ ਠਈ, ਬੋਲੋ ਵਾਹਿਗੁਰੂ ਅਰਦਾਸ ਯੋਂ ਕਹੀ।*
*ਸੁਨਤ ਦੁਤਾਰੋ ਉਨ ਭੰਨ ਦਯੋ, ਮੁਖ ਤੇ ਵਾਕ ਤਿਨ ਖੋਟੇ ਕਰਯੋ॥*
*ਔ ਸਤਿਗੁਰ ਕੀ ਨਿੰਦਯਾ ਕਰੀ, ਹਮ ਕੌਂ ਨਹਿ ਵਹਿ ਬਿਸਰਤ ਘਰੀ।*
*ਥੀ ਹਮ ਕੌ ਬਹੁ ਕੀਨੀ ਮਾਰ, ਸੋ ਤੋ ਹਮਨੈ ਦਈ ਵਿਸਾਰ॥*
*ਪੁਤ੍ਰ ਮੁਏ ਆਪੈ ਮੁਯੋ ਅਬ ਮੁਯੋ ਨ ਵਾਹਿਗੁਰੂ ਬੋਲ।*
*ਯੋ ਕਹਿ ਦੁਤਾਰੋ ਭੰਨਯੋ ਤੌ ਮਾਰਯੋ ਕੇਸ ਮੁਹਿ ਖੋਲ॥...*

ਬਾਬਾ ਆਲੀ ਸਿੰਘ ਜੀ ਨੇ ਘੁੜਾਨੀ ਤੋਂ ਅੱਗੇ ਚੱਲ ਕੇ ਸੁਨਾਮ ਨੂੰ ਘੇਰਾ ਪਾ ਲਿਆ। ਸੁਨਾਮ ਦੇ ਰੰਘੜਾਂ ਦੇ ਜ਼ੁਲਮ ਤੋਂ ਆਮ ਜਨਤਾ ਬਹੁਤ ਦੁਖੀ ਸੀ। ਉੱਥੋਂ ਦੇ

ਰਾਜਪੂਤ ਰੰਘੜ ਆਪਣੇ ਆਪ ਨੂੰ ਬਹੁਤ ਬਹਾਦਰ ਸਮਝਦੇ ਸਨ ਅਤੇ ਉਨ੍ਹਾਂ ਨੇ ਸਿੰਘਾਂ ਦਾ ਮੁਕਾਬਲਾ ਕਰਨ ਲਈ ਪੂਰੀ ਤਿਆਰੀ ਕਰ ਲਈ। ਪਰੰਤੂ ਬਾਬਾ ਆਲੀ ਸਿੰਘ ਦੇ ਬਹਾਦਰ ਸਿੰਘਾਂ ਦੇ ਜਥੇ ਸਾਹਮਣੇ ਇਹ ਬਹੁਤਾ ਸਮਾਂ ਨਾ ਟਿਕ ਸਕੇ ਅਤੇ ਇਲਾਕਾ ਛੱਡ ਕੇ ਭੱਜ ਗਏ।

ਬਾਬਾ ਆਲੀ ਸਿੰਘ ਪਰਗਣਾ ਮਨਸੂਰ ਪਹੁੰਚ ਗਏ। ਬਾਬਾ ਆਲੀ ਸਿੰਘ ਨੇ ਉੱਥੋਂ ਦੇ ਹਾਕਮ ਪਾਸ ਆਪਣਾ ਇਕ ਬੰਦਾ ਭੇਜ ਕੇ ਈਨ ਕਬੂਲ ਕਰਨ ਲਈ ਕਿਹਾ। ਇੱਥੇ ਕਿਸੇ ਨੇ ਵੀ ਸਿੰਘਾਂ ਦਾ ਮੁਕਾਬਲਾ ਕਰਨ ਦੀ ਹਿੰਮਤ ਨਾ ਕੀਤੀ। ਸਿੰਘ ਇੱਥੋਂ ਜਿੱਤ ਪ੍ਰਾਪਤ ਕਰਦੇ ਹੋਏ ਅੱਗੇ ਕੈਥਲ ਸ਼ਹਿਰ ਵੱਲ ਚਲੇ ਗਏ। ਕੈਥਲ ਦੇ ਬਲੋਚ ਬਹੁਤ ਜ਼ਾਲਮ ਸਨ ਅਤੇ ਆਪਣੇ ਆਪ ਨੂੰ ਬਹੁਤ ਬਹਾਦਰ ਮੰਨਦੇ ਸਨ। ਬਾਬਾ ਆਲੀ ਸਿੰਘ ਨੇ ਇਨ੍ਹਾਂ 'ਤੇ ਬੇਖਬਰ ਹੀ ਹੱਲਾ ਬੋਲ ਦਿੱਤਾ। ਮਾਮੂਲੀ ਜਿਹੇ ਟਾਕਰੇ ਤੋਂ ਬਾਅਦ ਹੀ ਸਿੰਘਾਂ ਨੇ ਸ਼ਹਿਰ 'ਤੇ ਕਬਜ਼ਾ ਕਰ ਲਿਆ। ਬਾਬਾ ਆਲੀ ਸਿੰਘ ਜੀ ਇੱਥੋਂ ਚੌਧਰੀਆਂ ਤੋਂ ਨਜ਼ਰਾਨੇ ਪ੍ਰਾਪਤ ਕਰਦੇ ਹੋਏ ਵਾਪਿਸ ਸਰਹਿੰਦ ਵੱਲ ਨੂੰ ਰਵਾਨਾ ਹੋ ਗਏ।

ਜਲੰਧਰ ਹੁਸ਼ਿਆਰਪੁਰ ਦੇ ਇਲਾਕੇ 'ਤੇ ਸਿੱਖਾਂ ਦਾ ਕਬਜ਼ਾ ਹੋ ਗਿਆ ਅਤੇ ਸ਼ਮਸ ਖਾਨ ਬਰਾ-ਏ-ਨਾਮ ਹਾਕਮ ਰਹਿ ਗਿਆ। ਸਤਲੁਜ ਦੇ ਦੱਖਣ ਨੂੰ ਮਾਛੀਵਾੜਾ ਤੋਂ ਕਰਨਾਲ ਤਕ ਦਾ ਸਰਹਿੰਦ ਦਾ ਸਾਰਾ ਇਲਾਕਾ ਸਿੰਘਾਂ ਦੇ ਕਬਜ਼ੇ ਵਿਚ ਸੀ ਜਿਸ ਦਾ ਸਾਰਾ ਪ੍ਰਬੰਧ ਭਾਈ ਬਾਜ ਸਿੰਘ ਰਾਜਪਾਲ ਅਤੇ ਬਾਬਾ ਆਲੀ ਸਿੰਘ ਸਲੌਦੀ ਵਾਲੇ ਨਾਇਬ ਰਾਜਪਾਲ ਦੇ ਪਾਸ ਸੀ, ਜਿਨ੍ਹਾਂ ਅਧੀਨ ਥਾਂ-ਥਾਂ ਸਿੱਖ ਫ਼ੌਜਦਾਰ ਤੇ ਥਾਣੇਦਾਰ ਨਿਯੁਕਤ ਸਨ।

ਦਿੱਲੀ ਦੇ ਤਖ਼ਤ ਤੇ ਬੈਠੈ ਨਵੇਂ ਬਾਦਸ਼ਾਹ ਫ਼ਰੁੱਖਸੀਅਰ ਨੇ ਸਿੰਘਾਂ ਦੀ ਬਗਾਵਤ ਨੂੰ ਦਬਾਉਣ ਲਈ ਵੱਡੀ ਗਿਣਤੀ ਵਿਚ ਸ਼ਾਹੀ ਸੈਨਾ ਭੇਜੀ। ਉਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਕੋਟ ਨੈਣੇ ਦੀ ਜੰਗ ਜਿੱਤ ਕੇ ਨਵਾਂ ਕਿਲ੍ਹਾ ਬਣਵਾ ਰਿਹਾ ਸੀ। ਇਸ ਸਮੇਂ ਬਹੁਤ ਸਾਰੀ ਖਾਲਸਾ ਫੌਜ ਇਸ ਸਥਾਨ 'ਤੇ ਇਕੱਠੀ ਹੋਈ ਸੀ। ਬਾਬਾ ਆਲੀ ਸਿੰਘ ਤੇ ਬਾਬਾ ਮਾਲੀ ਸਿੰਘ ਅਤੇ ਉਨ੍ਹਾਂ ਦਾ ਜਥਾ ਜੋ ਸਰਹਿੰਦ ਤੋਂ ਆਇਆ ਸੀ ਉਹ ਵੀ ਉੱਥੇ ਹੀ ਮੌਜੂਦ ਸੀ। ਜਦੋਂ ਸ਼ਾਹੀ ਲਸ਼ਕਰ ਨੇੜੇ ਆ ਗਿਆ ਤਾਂ ਖਾਲਸਾ ਫੌਜ ਕਿਲ੍ਹੇ ਦਾ ਕੰਮ ਵਿਚੇ ਛੱਡ ਕੇ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਚਲੀ ਗਈ।

ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਹੋਰ ਸੈਨਿਕ ਮੁਗ਼ਲਾਂ ਦੇ ਘੇਰੇ ਵਿਚ ਆ ਗਏ। ਸੰਨ ੧੭੧੫ ਈ: ਨੂੰ ਜਦੋਂ ਬਾਦਸ਼ਾਹ ਫ਼ਰੁੱਖਸੀਅਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਖ਼ਬਰ ਪੁੱਜੀ ਤਾਂ ਬਾਦਸ਼ਾਹ ਨੇ ਲਾਹੌਰ ਦੇ ਸੂਬੇਦਾਰ ਅਬਦੁੱਸਮਦ ਖਾਨ ਅਤੇ ਕੁਮਰਦੀਨ ਖਾਨ ਨੂੰ ੨੪੦੦੦ ਫੌਜ ਦੇ ਕੇ ਸਿੰਘਾਂ 'ਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਇਸ ਵਿਚ ਅੱਧੇ ਘੋੜਸਵਾਰ, ਅੱਧੇ ਪਿਆਦੇ ਅਤੇ ਤੋਪਖਾਨਾ ਵੀ ਸ਼ਾਮਲ ਸੀ। ਮੁਗ਼ਲ ਫ਼ੌਜ ਨੇ ਗੁਰਦਾਸ ਨੰਗਲ ਦੇ ਇਕ

ਟਿੱਬੇ 'ਤੇ ਕੱਚੀ ਗੜ੍ਹੀ ਨੂੰ ਆਣ ਘੇਰਿਆ। ਸਿੰਘਾਂ ਨੇ ਸ਼ਾਹੀ ਫ਼ੌਜ ਦਾ ਆਉਣਾ ਸੁਣ ਕੇ ਗੁਰਦਾਸ ਨੰਗਲ ਦੀ ਇਸ ਗੜ੍ਹੀ ਦੇ ਇਕ ਟਿੱਬੇ ਦੁਆਲੇ ਖਾਈ ਪੁੱਟ ਕੇ ਉਸ ਵਿਚ ਸ਼ਾਹੀ ਨਹਿਰ ਨੂੰ ਟੱਕ ਲਾ ਕੇ ਪਾਣੀ ਭਰ ਦਿੱਤਾ। ਇਸ ਤਰ੍ਹਾਂ ਕਰਨ ਨਾਲ ਬਾਹਰੋਂ ਕਿਸੇ ਵੀ ਆਦਮੀ ਜਾਂ ਘੋੜੇ ਦਾ ਆਉਣਾ ਮੁਸ਼ਕਿਲ ਹੋ ਗਿਆ। ਦਲੇਰ ਖਾਨ ਨੇ ਆ ਕੇ ਕਿਲ੍ਹੇ ਦਾ ਘੇਰਾ ਬਹੁਤ ਜ਼ਿਆਦਾ ਸਖ਼ਤ ਕਰ ਦਿੱਤਾ। ਜਿਹੜੇ ਸਿੰਘ ਪਿੰਡ ਵਿਚ ਦਾਣਾ-ਪੱਠਾ ਲੈਣ ਗਏ ਹੋਏ ਸਨ, ਉਹ ਸ਼ਾਹੀ ਸੈਨਾ ਦੇ ਕਾਬੂ ਆ ਗਏ ਅਤੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਕਿਲ੍ਹੇ ਅੰਦਰ ਘਾਹ ਦਾ ਇਕ ਤਿਣਕਾ ਤੇ ਅੰਨ ਦਾ ਇਕ ਦਾਣਾ ਵੀ ਨਹੀਂ ਸੀ ਜਾਣ ਦਿੱਤਾ ਗਿਆ। ਫਿਰ ਵੀ ਮੁੱਠੀ-ਭਰ ਸਿੰਘਾਂ ਨੇ ਜ਼ਾਲਮਾਂ ਦਾ ਡਟ ਕੇ ਮੁਕਾਬਲਾ ਕੀਤਾ। ਦੁਸ਼ਮਣਾਂ ਅੰਦਰ ਸਿੱਖਾਂ ਦਾ ਇੰਨਾ ਜ਼ਿਆਦਾ ਭੈਅ ਬੈਠ ਚੁੱਕਾ ਸੀ ਕਿ ਉਹ ਅੱਲਾ ਪਾਸ ਇਹ ਦੁਆਵਾਂ ਕਰਦੇ ਸਨ ਕਿ ਕਾਸ਼, ਬੰਦਾ ਸਿੰਘ ਗੜ੍ਹੀ ਛੱਡ ਕੇ ਦੌੜ ਜਾਏ ਕਿਉਂਕਿ ਬਾਬਾ ਜੀ ਦੀ ਜਾਦੂਮਈ ਸ਼ਕਤੀ ਤੋਂ ਮੁਗ਼ਲ ਜ਼ਿਆਦਾ ਭੈਅਭੀਤ ਹੋ ਚੁੱਕੇ ਸਨ। ਸਿੰਘ ੮ ਮਹੀਨੇ ਤਕ ਮੁਗ਼ਲਾਂ ਦਾ ਮੁਕਾਬਲਾ ਕਰਦੇ ਰਹੇ। ਗੁਰਦਾਸ ਨੰਗਲ ਦੀ ਇਸ ੮ ਮਹੀਨੇ ਦੀ ਲੜਾਈ ਨੇ ਸਿੱਖ ਕੌਮ ਦਾ ਇਕ ਨਵਾਂ ਇਤਿਹਾਸ ਸਿਰਜਿਆ। 'ਅਸਰਾਰਿ ਸਮੱਦੀ' ਵਿਚ ਲਿਖਿਆ ਹੈ, "ਉਸ(ਬੰਦਾ ਸਿੰਘ ਬਹਾਦਰ) ਦੀ ਹਾਲਤ ਇਤਨੀ ਪਤਲੀ ਹੋ ਗਈ ਕਿ ਤੂੰ ਕਹੇਂਗਾ ਕਿ ਉਸ ਨੇ ਗਰੀਬੀ ਦੇ ਕੋਨੇ ਵਿਚ ਸੋ ਚਲੀਹੇ ਕੱਟੇ ਹੋਣ।... ਅਨਾਜ ਦਾ ਦਾਣਾ ਮੋਤੀ ਦੇ ਦਾਣੇ ਵਾਂਗ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰੇ ਦੀ ਰੌਣਕ ਵਾਂਗ ਅਲੋਪ ਹੋ ਗਈ (ਸਿੱਖ) ਦਰਖਤਾਂ ਦੀ ਛਿੱਲ ਨੂੰ ਪੰਛੀ ਦੇ ਮਾਸ ਜਿਹੀ ਅਨਮੋਲ ਅਤੇ ਬ੍ਰਿਛਾਂ ਦੇ ਪੱਤੇ ਅਤੇ ਛਿਲਕੇ ਨੂੰ ਸਵਾਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ। ਉਨ੍ਹਾਂ ਦੇ ਚਿਹਰਿਆਂ ਉਤੇ ਰੌਣਕ ਨਾ ਰਹੀ ਸਗੋਂ ਰੰਗ ਕਣਕਵੰਨਾ ਵੀ ਨਾ ਰਿਹਾ।

... ਜੇ ਉਹ ਤ੍ਰੇਹ ਨਾਲ ਨਾ ਮਰਦੇ ਤਾਂ ਉਹ ਠੰਡ ਨਾਲ ਮਰ ਜਾਂਦੇ। ਜੇ ਹਉਕੇ ਦੀ ਅੱਗ ਉਨ੍ਹਾਂ ਨਾਲ ਨਿਆਂ ਕਰਨ ਨੂੰ ਬਹੁੜਦੀ ਤਾਂ ਉਹ ਉਨੀਂਦਰੇ ਹੀ ਮਾਰੇ ਜਾਂਦੇ।... ਭੁੱਖ ਨਾਲ ਉਹ ਏਕਮ ਦੇ ਚੰਦ ਵਾਂਗ ਕੁੱਬੇ ਹੋ ਗਏ। ਜੇ ਉਹ ਸੂਰਜ ਦੀ ਟਿੱਕੀ ਦੇਖਦੇ ਤਾਂ ਉਹ ਆਸ ਨਾਲ ਦੰਦ ਖੋਲ੍ਹਦੇ ਭਾਵ ਉਸ ਨੂੰ ਖਾਣ ਲਈ ਮੂੰਹ ਖੋਲ੍ਹ ਲੈਂਦੇ। ਉਹ ਧਰਤੀ ਦੀ ਮਿੱਟੀ ਖੰਡ ਵਾਂਗ ਚਟਮ ਕਰ ਗਏ।"

ਦਸੰਬਰ ੧੭੧੫ ਈ: ਨੂੰ ਗੜ੍ਹੀ 'ਤੇ ਸ਼ਾਹੀ ਫ਼ੌਜ ਨੇ ਕਬਜ਼ਾ ਕਰ ਲਿਆ। ੩੦੦ ਦੇ ਕਰੀਬ ਸਿੰਘਾਂ ਨੂੰ ਥਾਂ 'ਤੇ ਹੀ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ੨੦੦ ਸਾਥੀ ਗੁਰਦਾਸ ਨੰਗਲ ਤੋਂ ਜਲੂਸ ਦੀ ਸ਼ਕਲ ਵਿਚ ਪਹਿਲਾਂ ਲਾਹੌਰ ਅਤੇ ਫਿਰ ਦਿੱਲੀ ਲਿਜਾਏ ਗਏ। ਰਸਤੇ ਵਿਚ ਹੋਰ ਗ੍ਰਿਫ਼ਤਾਰੀਆਂ ਉਪਰੰਤ ਸਿੰਘਾਂ ਦੀ ਗਿਣਤੀ ੭੪੦ ਤਕ ਪੁੱਜ ਗਈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸੰਗਲਾਂ

ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਗਿਆ। ਇਹ ਜਲੂਸ ਫਰਵਰੀ, ੧੭੧੬ ਈ: ਨੂੰ ਦਿੱਲੀ ਦੇ ਲਾਲ ਕਿਲ੍ਹੇ ਵਿਚ ਦਾਖਲ ਹੋਇਆ। ਜ਼ਕਰੀਆ ਖਾਨ ਨੇ ਸ਼ਾਹੀ ਖਜ਼ਾਨੇ ਦੇ ਇੰਚਾਰਜ ਨੂੰ ਪ੍ਰਾਪਤ ਕੀਤੇ ਕੀਮਤੀ ਮਾਲ ਤੇ ਹਥਿਆਰ ਦਿੱਤੇ। ਇਹ ਹਥਿਆਰ ਇਸ ਤਰ੍ਹਾਂ ਸਨ: ਤਲਵਾਰਾਂ ੧੦੦੦, ਢਾਲਾ ੨੭੮, ਤੀਰ ਕਮਾਨ ੧੭੩, ਤੋੜੇਦਾਰ ਬੰਦੂਕਾਂ ੧੮੦, ਜਮਦਾੜ੍ਹ ਖੰਜਰ ੧੧੪, ਕਰਦਾਂ ੨੧੭, ਸੋਨੇ ਦੀਆਂ ਮੋਹਰਾਂ ੨੩, ਰੁਪਏ ੬੦੦ ਅਤੇ ਕੁਝ ਸੋਨੇ ਦੇ ਗਹਿਣੇ।

ਦਿੱਲੀ ਲਿਜਾ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਬਾਦਸ਼ਾਹ ਫ਼ਰੁੱਖਸੀਅਰ ਦੇ ਪੇਸ਼ ਕੀਤਾ ਗਿਆ। ਉਸ ਨੇ ਬਾਬਾ ਬੰਦਾ ਸਿੰਘ ਬਹਾਦਰ, ਭਾਈ ਬਾਜ ਸਿੰਘ, ਭਾਈ ਫਤਹਿ ਸਿੰਘ, ਬਾਬਾ ਆਲੀ ਸਿੰਘ ਅਤੇ ਕੁਝ ਹੋਰ ਮੁਖੀ ਸਿੰਘਾਂ ਨੂੰ ਮੀਰ ਆਤਿਸ਼ ਇਬਰਾਹਿਮ ਖਾਨ ਦੇ ਹਵਾਲੇ ਕਰ ਦਿੱਤਾ ਗਿਆ ਤੇ ਉਨ੍ਹਾਂ ਨੂੰ ਤ੍ਰਿਪੋਲੀਆ ਵਿਚ ਕੈਦ ਕਰਨ ਦੀ ਹਦਾਇਤ ਕੀਤੀ ਗਈ। ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ, ਉਸ ਦੇ ਛੋਟੇ ਪੁੱਤਰ ਅਜੈ ਸਿੰਘ ਅਤੇ ਉਸ ਦੀ ਖਿਡਾਵੀ ਨੂੰ ਲਾਲ ਕਿਲ੍ਹੇ ਦੇ ਸ਼ਾਹੀ ਜ਼ਨਾਨਖ਼ਾਨੇ ਦੇ ਪ੍ਰਬੰਧਕ ਦਰਬਾਰ ਖਾਨ ਦੇ ਹਵਾਲੇ ਕਰਕੇ ਹਰਮ ਵਿਚ ਕੈਦ ਕਰਨ ਦੀ ਹਦਾਇਤ ਕੀਤੀ ਗਈ। ਬਾਕੀ ਦੇ ਸਿੰਘਾਂ ਨੂੰ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ ਗਿਆ।

੫ ਮਾਰਚ ੧੭੧੬ ਈ: ਨੂੰ ਚਾਂਦਨੀ ਚੌਂਕ ਦੇ ਸਾਹਮਣੇ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ ੧੦੦ ਸਿੱਖਾਂ ਚਬੂਤਰਾ ਕੋਤਵਾਲੀ ਵਿਖੇ ਲਿਆ ਕੇ ਕਤਲ ਕੀਤੇ ਜਾਂਦੇ ਸੀ ਪਰ ਕੋਈ ਸਿੱਖ ਵੀ ਆਪਣੇ ਧਰਮ ਤੋਂ ਟੱਸ ਤੋਂ ਮੱਸ ਨਹੀਂ ਹੋਇਆ। ਚਬੂਤਰਾ ਕੋਤਵਾਲੀ ਦੀ ਜਗ੍ਹਾ ਚਾਂਦਨੀ ਚੌਂਕ ਵਿਚ ਗੁਰਦੁਆਰਾ ਸੀਸ ਗੰਜ ਦਿੱਲੀ ਅਤੇ ਸੁਨਹਿਰੀ ਮਸਜਿਦ ਦੇ ਵਿਚਕਾਰ ਹੁੰਦੀ ਸੀ। ਇਸ ਜਗ੍ਹਾ 'ਤੇ ਅੱਜਕਲ੍ਹ ਇਕ ਸਕੂਲ ਚਲਾਇਆ ਜਾ ਰਿਹਾ ਹੈ। ੯ ਜੂਨ ੧੭੧੬ ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ੨੬ ਚੋਣਵੇਂ ਸਾਥੀਆਂ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ ਜਿਨ੍ਹਾਂ ਵਿਚ ਬਾਬਾ ਆਲੀ ਸਿੰਘ ਜੀ ਤੇ ਬਾਬਾ ਮਾਲੀ ਸਿੰਘ ਜੀ ਵੀ ਸ਼ਾਮਿਲ ਸਨ। ਇਸ ਸੰਬੰਧੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਬਾਜ ਸਿੰਘ ਲੌ ਚਾਰੌ ਭਾਈ। ਮਰੇ ਤਹਾਂ ਉਨਿ ਭਲੀ ਪੁਗਾਈ*
*ਆਲੀ ਸਿੰਘ ਮਾਲੀ ਸਿੰਘ ਮਾਨ ਜੇ। ਚਢੇ ਤਹਾਂ ਹੀ ਮੋਦ ਮਾਨ ਜੇ।*
*ਸਿੰਘ ਬੁਲਾਕਾ ਸਿੰਘ ਥਰਾਜਾ। ਗੰਗਾ ਸਿੰਘ ਫਤੇ ਸਿੰਘ ਰਾਜਾ।*

ਭਾਈ ਰਤਨ ਸਿੰਘ (ਭੰਗੂ) ਨੇ ਸ੍ਰੀ ਗੁਰ ਪੰਥ ਪ੍ਰਕਾਸ਼ ਵਿਚ ਇਸ ਦਾ ਜਿਕਰ ਇਸ ਤਰ੍ਹਾਂ ਕੀਤਾ ਹੈ ਕਿ:

*ਬਾਜ ਸਿੰਘ ਭਲੀ ਨਿਬਾਹੀ। ਮੁਏ ਬੰਦੈ ਸੰਗ ਚਾਰਉਂ ਭਾਈ।*

*ਆਲੀ ਸਿੰਘ ਨੇ ਔ ਸਲੌਦੀ ਵਾਲੇ, ਉਹ ਭੀ ਮੋਏ ਬੰਦੈ ਕੇ ਨਾਲੇ॥*

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਮਹਿਰੌਲੀ ਵਿਖੇ ਕੁਤਬ ਮੀਨਾਰ ਦੇ ਪਾਸ ਲਿਜਾਇਆ ਗਿਆ। ਉਨ੍ਹਾਂ ਦਿਨਾਂ ਵਿਚ ਕਾਕਾ ਬਖ਼ਤਿਆਰ ਕਾਕੀ ਦੀ ਮਜ਼ਾਰ 'ਤੇ ਉਰਸ ਮਨਾਇਆ ਜਾ ਰਿਹਾ ਸੀ, ਜਿਸ ਕਾਰਨ ਭਾਰੀ ਗਿਣਤੀ ਵਿਚ ਲੋਕਾਂ ਦਾ ਇਕੱਠ ਉੱਥੇ ਆਇਆ ਹੋਇਆ ਸੀ। ਬਾਬਾ ਜੀ ਨੂੰ ਸਭ ਤੋਂ ਪਹਿਲਾਂ ਬਖ਼ਤਿਆਰ ਕਾਕੀ ਦੀ ਕਬਰ ਦੇ ਆਲੇ-ਦੁਆਲੇ ਘੁਮਾਇਆ ਗਿਆ ਅਤੇ ਫੇਰ ਬਖ਼ਤਿਆਰ ਕਾਕੀ ਦੀ ਮਜ਼ਾਰ ਵੱਲ ਆਉਂਦੀ ਸੜਕ 'ਤੇ ਬਣੇ ਦਰਵਾਜ਼ੇ ਵਿਚਕਾਰ ਬਿਠਾ ਕੇ ਪਹਿਲਾਂ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਮੁਖੀ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਅਤੇ ਫੇਰ ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੇ ਅਜਿਹੇ ਸਮੇਂ ਵੀ ਪੂਰਨ ਅਡੋਲਤਾ ਦਰਸਾਈ। ਗੁਰੂ ਸਾਹਿਬ ਦਾ ਕੋਈ ਇਕ ਵੀ ਸਿਦਕੀ ਸਿੱਖ ਡੋਲਿਆ ਨਹੀਂ ਅਤੇ ਚੜ੍ਹਦੀ ਕਲਾ ਵਿਚ ਰਹਿੰਦਿਆਂ ਧਰਮ 'ਤੇ ਦ੍ਰਿੜ੍ਹ ਰਿਹਾ।

ਉਸ ਤੋਂ ਬਾਅਦ ਬਾਬਾ ਜੀ ਨੂੰ ਤਸੀਹੇ ਦੇਣ ਦੀ ਅਤਿ ਕਰ ਦਿੱਤੀ ਗਈ। ਥਾਂ-ਥਾਂ ਤੋਂ ਬਾਬਾ ਜੀ ਦੇ ਸਰੀਰ ਦਾ ਮਾਸ ਨੋਚਿਆ ਗਿਆ ਅਤੇ ਛੋਟੇ-ਛੋਟੇ ਟੋਟੇ ਕਰ ਕੇ ਆਪ ਜੀ ਦੇ ਸਰੀਰ ਨੂੰ ਕੋਹਿਆ ਗਿਆ। ਪਰ ਬਾਬਾ ਜੀ ਨੇ ਭਾਣਾ ਮੰਨਦੇ ਹੋਏ ਮਾਨਸਿਕ-ਆਤਮਿਕ ਤੌਰ 'ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਆਪਣੇ ਸਰੀਰ 'ਤੇ ਇਹ ਤਸੀਹੇ ਸਹਾਰਦੇ ਹੋਏ ਇਕ ਸੂਰਬੀਰ ਯੋਧੇ ਵਾਂਗ ਸ਼ਹਾਦਤ ਪ੍ਰਾਪਤ ਕੀਤੀ।

ਬਾਬਾ ਆਲੀ ਸਿੰਘ ਦੇ ਚਾਰ ਪੁੱਤਰ ਸਨ। ਉਨ੍ਹਾਂ ਦੇ ਵੱਡੇ ਪੁੱਤਰ ਸ. ਖਾਨੂੰ ਸਿੰਘ ਜੋ ਇਕ ਦਿਨ ਬੰਦੂਕਚੀਆਂ ਦੇ ਨਿਸ਼ਾਨੇ ਦੇਖ ਰਹੇ ਸਨ ਅਚਾਨਕ ਇਕ ਨਿਸ਼ਾਨਚੀ ਦਾ ਨਿਸ਼ਾਨਾ ਚੂਕ ਜਾਣ ਕਾਰਨ ਗੋਲੀ ਉਨ੍ਹਾਂ ਦੇ ਸਿਰ ਵਿਚ ਲੱਗੀ ਜਿਸ ਕਾਰਨ ਉਨ੍ਹਾਂ ਦੀ ਮੌਕੇ 'ਤੇ ਹੀ ਮੌਤ ਹੋ ਗਈ। ਉਨ੍ਹਾਂ ਦਾ ਦੂਸਰਾ ਪੁੱਤਰ ਸ. ਨਾਨੂ ਸਿੰਘ ਸੀ। ਉਸ ਦੀ ਭਰ ਜਵਾਨੀ ਵਿਚ ਕੋਠੇ ਤੋਂ ਡਿਗ ਕੇ ਮੌਤ ਹੋ ਗਈ ਸੀ। ਉਨ੍ਹਾਂ ਦੇ ਦੋ ਛੋਟੇ ਪੁੱਤਰਾਂ ਸ. ਮਾਹੀ ਸਿੰਘ ਅਤੇ ਸ. ਬੱਲਾ ਸਿੰਘ ਦੀ ਔਲਾਦ ਅੱਜਕਲ੍ਹ ਸਲੌਦੀ ਪਿੰਡ ਵਿਚ ਆਬਾਦ ਹੈ।



# ਧਰਮ ਮਾਪਿਆਂ ਦੀ ਗੋਦ ਵਿਚ ਖੇਡਦਾ ਹੈ

*-ਪ੍ਰਿੰ. ਨਰਿੰਦਰ ਸਿੰਘ 'ਸੋਚ'**

*ਪ੍ਰਿੰਸੀਪਲ ਨਰਿੰਦਰ ਸਿੰਘ 'ਸੋਚ' ਸਿੱਖ ਜਗਤ ਦੇ ਪਾਠਕਾਂ ਲਈ ਕਿਸੇ ਪਛਾਣ ਦੇ ਮੁਥਾਜ ਨਹੀਂ ਹਨ। ਉਨ੍ਹਾਂ ਦੀ ਰਚਨਾ ਵਿਚ ਅੰਤਾਂ ਦੀ ਡੂੰਘਾਈ, ਭਾਸ਼ਾ ਵਿਚ ਸਰਲਤਾ ਅਤੇ ਅਮੀਰੀ ਪਾਠਕਾਂ ਦੀ ਸੁਰਤ ਨੂੰ ਧੁਰ ਅੰਦਰੋਂ ਟੁੰਬਦੀ ਹੈ। ਮਈ ਅੰਕ ਵਿਚ ਇਸ ਕਲਮ ਦਾ ਲੇਖ "ਉਡ ਉਡ ਕੂੰਜੋ ਮੇਰੇ ਵਿਹੜੇ ਆਵੋ" ਪਾਠਕਾਂ ਵੱਲੋਂ ਬਹੁਤ ਸਲਾਹਿਆ ਗਿਆ ਹੈ ਅਤੇ ਅੱਗੇ ਤੋਂ ਵੀ ਗੁਰਮਤਿ ਸਾਹਿਤ ਦੀ ਡੂੰਘੀ ਸੋਝੀ ਰੱਖਣ ਵਾਲੇ ਲੇਖਕਾਂ ਦੇ ਪੁਰਾਤਨ ਅਤੇ ਦੁਰਲੱਭ ਲੇਖ ਸਮੇਂ-ਸਮੇਂ ਪ੍ਰਕਾਸ਼ਿਤ ਕਰਨ ਦੇ ਸੁਝਾਅ ਵੀ ਪ੍ਰਾਪਤ ਹੋਏ ਹਨ। ਇਸ ਵਾਰ ਅਸੀਂ ਪ੍ਰਿੰਸੀਪਲ ਸਾਹਿਬ ਦਾ 'ਗੁਰਮਤਿ ਪ੍ਰਕਾਸ਼' ਦੇ ਅਗਸਤ ੧੯੬੭ ਦੇ ਅੰਕ ਵਿਚ ਛਪਿਆ ਲੇਖ "ਧਰਮ ਮਾਪਿਆਂ ਦੀ ਗੋਦ ਵਿਚ ਖੇਡਦਾ ਹੈ" ਛਾਪਣ ਦੀ ਖੁਸ਼ੀ ਲੈ ਰਹੇ ਹਾਂ। ਇਸ ਲੇਖ ਵਿਚ ਕੈਨੇਡਾ ਤੋਂ ਆਇਆ ਇਕ ਜੋੜਾ (ਦੰਪਤੀ) ਲੇਖਕ ਦੰਪਤੀ ਨੂੰ ਆਪਣੇ ਘਰ ਬੁਲਾਉਂਦਾ ਹੈ। ਉਹ ਗੱਲਾਂ-ਬਾਤਾਂ ਕਰ ਰਹੇ ਹੁੰਦੇ ਹਨ ਤਾਂ . . .* ***-ਸੰਪਾਦਕ***

ਗੱਲਾਂ ਚੱਲ ਰਹੀਆਂ ਸਨ ਕਿ ਉਨ੍ਹਾਂ ਦੀ ਪੰਦਰ੍ਹਾਂ ਮਹੀਨੇ ਦੀ ਬੱਚੀ ਖੇਡ ਛੱਡ ਕੇ ਇਕ ਚਿੱਟਾ ਦੁੱਧ ਵਰਗਾ ਕੱਪੜਾ ਚੁੱਕ ਕੇ ਲੈ ਆਈ। ਬੀਬੀ ਕੌਰ ਨੇ ਆਪਣੀ ਘੜੀ ਵੱਲ ਤਕਿਆ ਤੇ ਕਿਹਾ, "ਮੇਰੀ ਘੜੀ ਨਾਲੋਂ ਮੇਰੀ ਬੱਚੀ ਦੀ ਘੜੀ ਦਾ ਟਾਈਮ ਹਮੇਸ਼ਾ ਠੀਕ ਰਹਿੰਦਾ ਹੈ। ਹੁਣ ਅੱਠ ਵਜ ਗਏ ਹਨ ਅਤੇ ਇਹ ਆਪਣਾ ਕੱਪੜਾ ਲੈ ਕੇ ਸੌਣ ਲਈ ਆ ਗਈ ਹੈ, ਮੈਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਸ ਤਰ੍ਹਾਂ ਇਸ ਕੱਪੜੇ ਵਿਚ ਨੀਂਦਰ ਦੀ ਪੰਡ ਬੱਝੀ ਹੁੰਦੀ ਹੈ।"

ਬੀਬੀ ਕੌਰ ਨੇ ਆਪਣੀ ਬੱਚੀ ਦੇ ਦਿਨ ਦੇ ਕੱਪੜੇ ਲਾਹ ਕੇ, ਰਾਤ ਦੇ ਖੁਲ੍ਹੇ ਕੱਪੜੇ ਪਾ ਦਿੱਤੇ। ਸੀਖਾਂ ਦੇ ਜੰਗਲੇ ਵਾਲੀ ਪਲੰਘੀਰੀ ਉੱਪਰ ਚਿੱਟੀ ਵਿਛਾਈ ਕਰ ਦਿੱਤੀ ਗਈ। ਉਸ ਨੂੰ ਦੂਹਰੇ ਕੱਪੜੇ ਦਾ ਲੰਗੋਟ ਜੇਹਾ ਬੰਨ੍ਹ ਦਿੱਤਾ ਅਤੇ ਦੁੱਧ ਦੀ ਬੋਤਲ ਉਸ ਦੇ ਮੂੰਹ ਨੂੰ ਲਾ ਦਿੱਤੀ। ਮਾਂ ਨੇ ਆਪਣੀ ਧੀ ਦੀ ਨੀਂਦਰ ਲਈ ਸੋਹਿਲਾ ਸਾਹਿਬ ਦਾ ਪਾਠ ਕੀਤਾ। ਉਧਰ ਸੋਹਿਲਾ ਸਾਹਿਬ ਦੇ ਪਾਠ ਦਾ ਭੋਗ ਪਿਆ, ਉਧਰ ਬੋਤਲ ਦਾ ਦੁੱਧ ਖਤਮ ਹੋ ਗਿਆ। ਮਾਂ ਨੇ ਦੁੱਧ ਦੇ ਨਾਲ ਨਾਲ ਸੋਹਿਲਾ ਸਾਹਿਬ ਦਾ ਪਾਠ ਸੁਣਾਇਆ ਅਤੇ ਪੰਦਰ੍ਹਾਂ ਮਹੀਨੇ ਦੀ ਬੱਚੀ ਨੇ ਆਪਣੀ ਮਾਂ ਕੋਲੋਂ ਦੁੱਧ ਪੀਤਾ ਅਤੇ

*ਗੁਰਪੁਰਵਾਸੀ

ਨਾਲ-ਨਾਲ ਪਾਠ ਨੂੰ ਧਿਆਨ ਨਾਲ ਸੁਣਿਆ। ਮੈਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਮਾਂ ਨੇ ਆਪਣੀ ਧੀ ਦੇ ਚਾਰ ਚੁਫੇਰੇ ਇਕ ਹੋਰ ਰੱਖਿਆ ਦਾ ਸੁਨਹਿਰੀ ਜੰਗਲਾ ਖੜਾ ਕਰ ਦਿੱਤਾ ਹੈ, ਜਿਵੇਂ ਕੂੰਜ ਨੇ ਲੰਮੀ ਉਡਾਰੀ ਮਾਰਨ ਤੋਂ ਪਹਿਲਾਂ ਆਪਣੇ ਆਂਡਿਆਂ ਨੂੰ ਸਾਇਬੇਰੀਆ ਦੀਆਂ ਨਿੱਘੀਆਂ ਬਰਫਾਂ ਦੀ ਤੈਹ ਵਿਚ ਲੁਕਾ ਦਿੱਤਾ ਹੋਵੇ, ਜਿਵੇਂ ਕੱਛੂ ਕੁੰਮੀ ਨੇ ਆਪਣੇ ਆਂਡੇ ਬਾਹਰ ਧਰਤੀ 'ਤੇ ਰੱਖ ਕੇ ਨਦੀ ਵਿਚ ਜਾਣ ਦੀ ਤਿਆਰੀ ਕਰ ਲਈ ਹੋਵੇ। ਜਿਵੇਂ ਪ੍ਰਹਿਲਾਦ ਭਗਤ ਨੂੰ ਯਕੀਨ ਦਿਵਾਉਣ ਲਈ ਘੁਮਿਆਰੀ ਨੇ ਬਿੱਲੀ ਦੇ ਨਿੱਕੇ ਨਿੱਕੇ ਬਲੂੰਗੜੇ ਮਘਦੀ ਆਵੀ ਵਿਚ "ਰਾਮ ਰਾਖਾ" ਕਹਿ ਕੇ ਛੱਡ ਦਿੱਤੇ ਹੋਣ, ਬੀਬੀ ਕੌਰ ਦੇ ਮਾਂ-ਦਿਲ ਨੇ ਅਰਦਾਸ ਕੀਤੀ। ਬੀਬੀ ਕੌਰ ਦੀ ਪੰਦਰ੍ਹਾ ਮਹੀਨੇ ਦੀ ਬੱਚੀ ਨੇ ਅਰਦਾਸ ਸੁਣੀ। ਬੀਬੀ ਕੌਰ ਨੇ ਆਪਣੀ ਪੰਦਰ੍ਹਾਂ ਮਹੀਨੇ ਦੀ ਬੱਚੀ ਨੂੰ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ। ਬੀਬੀ ਕੌਰ ਦੀ ਪੰਦਰ੍ਹਾਂ ਮਹੀਨੇ ਦੀ ਬੱਚੀ ਨੇ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਦਾ ਉੱਤਰ ਦਿੱਤਾ। ਸਾਨੂੰ ਦੰਪਤੀ ਨੂੰ ਉਠਣ ਦਾ ਇਸ਼ਾਰਾ ਕੀਤਾ ਗਿਆ। ਅਸੀਂ ਦੋਵੇਂ ਉਠ ਕੇ ਕਮਰੇ ਵਿੱਚੋਂ ਬਾਹਰ ਆ ਗਏ। ਬਾਹਰ ਆ ਕੇ ਉਸ ਨੇ ਸਹਿਜ ਨਾਲ ਦਰਵਾਜ਼ਾ ਢੋਅ ਦਿੱਤਾ। ਦਰਵਾਜ਼ੇ ਦੇ ਬੰਦ ਹੋਣ ਨਾਲ ਬੀਬੀ ਕੌਰ ਦੀ ਪੰਦਰ੍ਹਾਂ ਮਹੀਨਿਆਂ ਦੀ ਬਲੂੰਗੜੀ ਜਿਹੀ ਬੱਚੀ ਨੇ ਨੀਂਦਰ ਨਾਲ ਭਰੀਆਂ ਹੋਈਆਂ ਪਲਕਾਂ ਨੂੰ ਬੰਦ ਕਰ ਦਿੱਤਾ। ਸੋਹਿਲਾ ਸਾਹਿਬ ਦੀ ਗੋਦ ਵਿਚ ਪੰਦਰ੍ਹਾਂ ਮਹੀਨਿਆਂ ਦੀ ਬੱਚੀ ਦੀ ਪਵਿੱਤਰ ਆਤਮਾ ਸੌਂ ਗਈ। ਅੱਜ ਉਸ ਦੀ ਰਾਤ ਦੀ ਨੀਂਦਰ ਦੀ ਚਾਰ ਸੌ ਪਚਵੰਜਵੀਂ ਵਾਰੀ ਸੀ। ਉਹ ਬੱਚੀ ਜਨਮ ਤੋਂ ਲੈ ਕੇ ੨੬ ਜੁਲਾਈ ਤਕ ਰਾਤ ਨੂੰ ਆਪਣੀ ਮਾਂ ਦੀ ਗੋਦ ਵਿਚ ਨਹੀਂ ਸੁੱਤੀ ਸਗੋਂ ਮਾਂ ਨੇ ਹਮੇਸ਼ਾਂ ਆਪਣੀ ਗੋਦ ਤੋਂ ਬਹੁਤ ਉੱਚੀ ਸੋਹਿਲਾ ਸਾਹਿਬ ਦੀ ਗੋਦ ਵਿਚ ਆਪਣੀ ਬੱਚੀ ਨੂੰ ਸੁਲਾਇਆ ਸੀ।

ਇਹ ਬੱਚੀ ਸਵੇਰੇ ਆਪਣੀ ਘੜੀ ਦੇ ਠੀਕ ਸਮੇਂ ਸਿਰ, ਸੱਤ ਵਜੇ ਉਠ ਖੜੋਵੇਗੀ, ਆਪਣੀ ਚਿੱਟੀ ਦੁੱਧ ਨੀਂਦਰ ਵਾਲੀ ਚਾਦਰ ਨੂੰ ਲੱਤਾਂ ਮਾਰ ਕੇ ਪਰੇ ਸੁਟ ਦੇਵੇਗੀ। ਜਿਵੇਂ ਸੂਰਜ ਰਾਤ ਨੂੰ ਵਗਾਹ ਮਾਰਦਾ ਹੈ।

ਬੀਬੀ ਕੌਰ ਦੀ ਬੱਚੀ ਚਾਦਰ ਨੂੰ ਉੱਪਰ ਨਹੀਂ ਲੈ ਸਕਦੀ, ਉਹ ਕੇਵਲ ਉਸ ਨਾਲ ਮੂੰਹ ਲੁਕਾ ਲੈਂਦੀ ਹੈ ਜਾਂ ਛੱਡ ਦਿੰਦੀ ਹੈ।

ਬੱਚੀ ਦੇ ਅਸਮਾਨੀ ਰੰਗ ਦੇ ਕਮਰੇ ਅੰਦਰ ਇਕ ਮੱਧਮ ਜਿਹਾ ਬਲਬ ਜਗਦਾ ਰਹਿੰਦਾ ਹੈ। ਬੱਚੀ ਜਦੋਂ ਕਦੇ ਜਾਗਦੀ ਹੈ, ਉਹ ਬਲਬ ਵੱਲ ਵੇਖਦੀ ਹੈ ਉਸ ਦਾ ਉਹੋ ਚੰਦ ਹੈ, ਉਹੋ ਸੂਰਜ ਹੈ, ਉਸੇ ਇਕ ਦੀਆਂ ਅਨੇਕਾਂ ਰੁੱਤਾਂ ਹਨ ਤੇ ਉਹ ਵੇਖਦੀ ਵੇਖਦੀ ਫਿਰ ਸੌਂ ਜਾਂਦੀ ਹੈ ਕਿਉਂਕਿ ਉਸ ਦੀ ਘੜੀ ਉੱਪਰ ਅਜੇ ਤਕ ਠੀਕ ਸੱਤ ਨਹੀਂ ਵੱਜੇ। ਇਹ ਸੋਹਿਲਾ ਸਾਹਿਬ ਦੀ ਕਰਾਮਾਤ ਹੈ।

ਜਦੋਂ ਮੇਰੀ ਪਤਨੀ ਨੇ ਭੈਣ ਕੌਰ ਨੂੰ ਕਿਹਾ, "ਇਹ ਬੜੀ ਚੰਗੀ ਗੱਲ ਹੈ, ਇਸ ਨਾਲ ਬੱਚਾ ਕਿਸੇ ਉੱਪਰ ਨਿਰਭਰ ਹੋਣ ਦੀ ਕੋਹੜ ਵਰਗੀ ਬੀਮਾਰੀ ਤੋਂ ਬਚ ਜਾਂਦਾ

ਹੈ ਅਤੇ ਆਪਣੀਆਂ ਹੋਣੀਆਂ ਨਾਲ ਆਪ ਹੀ ਲੜਨ ਦੀ ਸਮਰੱਥਾ ਪੈਦਾ ਕਰ ਲੈਂਦਾ ਹੈ।"

ਬੀਬੀ ਕੌਰ ਹੱਸ ਕੇ ਬੋਲੀ, "ਭੈਣ ਜੀ, ਇਹ ਗੱਲ ਮੈਂ ਤੁਹਾਥੋਂ ਹੀ ਸਿੱਖੀ ਹੈ, ਤੁਸੀਂ ਆਪਣੇ ਨਿੱਕੇ ਲੜਕੇ ਨੂੰ ਤਾਰੇ ਦਿਸਣ ਉੱਪਰ ਸੌਂਣ ਦੀ ਆਦਤ ਪਾ ਦਿੱਤੀ ਸੀ ਅਤੇ ਉਹ ਜਦੋਂ ਤਾਰੇ ਨਿਕਲਦੇ ਵੇਖਦਾ ਸੀ ਤਾਂ ਉਸੇ ਵੇਲੇ ਤਾਰੇ ਲਟਕ ਪਏ ਕਹਿ ਕੇ ਅੰਦਰ, ਹਨੇਰੇ ਕਮਰੇ ਅੰਦਰ ਜਾ ਕੇ ਇਕੱਲਾ ਸੌਂ ਜਾਂਦਾ ਸੀ। ਸਮੇਂ ਸਿਰ ਸੌਣਾ ਅਤੇ ਸਵੇਰੇ ਜਾਗਣਾ ਲਗਾਤਾਰ ਸਾਲਾਂ ਬੱਧੀ ਅਭਿਆਸ ਦਾ ਅੰਮ੍ਰਿਤ ਫਲ ਹੈ।"

ਧਰਮ ਦੀ ਭੀ ਜਾਗ ਲਾਈ ਜਾਂਦੀ ਹੈ, ਧਰਮ ਦੀ ਭੀ ਪਿਉਂਦ ਕੀਤੀ ਜਾਂਦੀ ਹੈ, ਧਰਮ ਦੀ ਭੀ ਪਨੀਰੀ ਪੁੱਟ ਕੇ ਖੁੱਲ੍ਹੀ ਪੈਲੀ ਵਿਚ ਗੱਡੀ ਜਾਂਦੀ ਹੈ। ਕੋਈ ਬੀਜ ਧਰਤੀ ਤੋਂ ਬਿਨਾ ਨਹੀਂ ਉਗਦਾ, ਕੋਈ ਫੁੱਲ ਸੂਰਜ ਅਤੇ ਚੰਦ ਦੀਆਂ ਕਿਰਨਾਂ ਤੋਂ ਬਿਨਾ ਨਹੀਂ ਖਿੜਦਾ। ਕੋਈ ਭੀ ਕਲੀ ਆਪਣੇ ਪੋਸ਼ਣ ਸੂਰਜ ਰਿਸ਼ਮਾਂ ਦੀਆਂ ਰੰਗ-ਮਟਕੀਆਂ ਤੋਂ ਬਿਨਾ ਰੰਗ ਨਹੀਂ ਸਕਦੀ। ਕੋਈ ਭੀ ਫੁੱਲ ਧਰਤੀ ਦੀ ਗੋਦੀ ਤੋਂ ਬਿਨਾ ਸੁਗੰਧੀ ਪ੍ਰਾਪਤ ਨਹੀਂ ਕਰ ਸਕਦਾ। ਜਦੋਂ ਇਕ ਮਾਂ ਸੇਵਾ ਕਰਦੀ ਕਰਦੀ ਬਿਨਾ 'ਸੀ' ਕਰਨ ਦੇ ਚੌਂਕੀ ਦੇ ਤਿੱਖੇ ਕਿੱਲ ਪੈਰ ਦੀ ਛੱਤ ਉੱਪਰ ਖੁਭਵਾਕੇ ਪਾਣੀਆਂ ਨੂੰ ਲਹੂ-ਲੁਹਾਣ ਕਰ ਸਕਦੀ ਹੈ ਤਾਂ ਉਸੇ ਦੀ ਕੁੱਖ ਨੂੰ ਸਫਲ ਕਰਨਹਾਰ ਤੱਤੀਆਂ ਲੋਹਾਂ 'ਤੇ ਬੈਠ ਸਕਦਾ ਹੈ ਅਤੇ ਸੜਦੀਆਂ ਬਲਦੀਆਂ ਰੇਤਾਂ ਸਿਰ ਉੱਪਰ ਪਵਾ ਕੇ ਬਿਨਾ 'ਸੀ' ਕਰਨ ਦੇ ਪਾਠ ਕਰ ਸਕਦਾ ਹੈ। ਜਿਨ੍ਹਾਂ ਦੇ ਇਤਿਹਾਸ ਵਿਚ ਮਾਈਆਂ, ਬੀਬੀਆਂ ਮੰਨੂ ਦੇ ਭੌਰੇ ਵਿਚ ਕੈਦ ਰਹਿੰਦੀਆਂ ਹਨ, ਉਨ੍ਹਾਂ ਦੇ ਘਰਾਂ ਅੰਦਰ ਖੋਪਰੀਆਂ ਲੁਹਾਉਣ ਵਾਲੇ ਬੰਦ-ਬੰਦ ਜੁਦਾ ਕਰਵਾਉਣ ਵਾਲੇ ਅਤੇ ਆਰਿਆਂ ਨਾਲ ਸਰੀਰ ਤਕ ਚਿਰਵਾਉਣ ਵਾਲੇ ਪੈਦਾ ਹੁੰਦੇ ਹਨ।

ਅੱਜ ਦੇ ਮਨੋ-ਵਿਗਿਆਨੀ ਮੰਨਦੇ ਹਨ ਕਿ ਪਚਾਨਵੇਂ ਫ਼ੀ ਸਦੀ ਮਨੁੱਖ ਉੱਪਰ ਵਾਤਾਵਰਨ ਦਾ ਅਸਰ ਹੁੰਦਾ ਹੈ, ਜੇ ਵਿਰਸੇ ਨਾਮ ਦੀ ਕੋਈ ਚੀਜ਼ ਹੈ ਤਾਂ ਉਹ ਕੇਵਲ ਪੰਜ ਫ਼ੀ ਸਦੀ ਹੁੰਦੀ ਹੈ ਅਤੇ ਉਹ ਭੀ ਬਹੁਤੀ ਸਰੀਰਕ ਹੁੰਦੀ ਹੈ, ਮਾਂ ਜਾਂ ਪਿਤਾ ਵਿਰਸੇ ਵਿਚ ਬਿੱਲੀਆਂ ਅੱਖਾਂ ਜਾਂ ਘੁੰਗਰਾਲੇ ਵਾਲ ਤਾਂ ਪੁੱਤਰਾਂ ਧੀਆਂ ਨੂੰ ਦੇ ਸਕਦੇ ਹਨ ਪਰ ਬਿੱਲੀ ਅੱਖ ਦੇ ਨਾਲ-ਨਾਲ ਆਪਣੀ ਜ਼ਿੰਦਗੀ ਦਾ ਦ੍ਰਿਸ਼ਟੀਕੋਣ ਨਹੀਂ ਦੇ ਸਕਦੇ ਅਤੇ ਪਰ ਮਾਪੇ ਆਪਣੇ ਬੱਚਿਆਂ ਨੂੰ ਧਾਰਮਿਕ ਵਾਤਾਵਰਨ ਦੇ ਸਕਦੇ ਅਤੇ ਇਸ ਕੰਮ ਲਈ ਮਾਪੇ ਸਮਰੱਥ ਹੁੰਦੇ ਹਨ।

ਸਭ ਤੋਂ ਪਹਿਲੀ ਸੰਸਥਾ ਘਰ ਹੀ ਹੁੰਦਾ ਹੈ, ਜਿੱਥੇ ਬੱਚਿਆਂ ਦੀ ਆਉਣ ਵਾਲੀ ਜ਼ਿੰਦਗੀ ਦੀ ਨੀਂਹ ਰੱਖੀ ਜਾਂਦੀ ਹੈ।

ਮੇਰੇ ਸਾਹਮਣੇ ਇਕ ਗੁਰਸਿੱਖ ਦੀ ਤਸਵੀਰ ਉਘੜ ਆਈ, ਜਿਸ ਦੀ ਗੋਦ ਵਿਚ ਉਸ ਦੀ ਮਾਂ-ਮਹਿੱਟਰ ਬੱਚੀ ਹੁੰਦੀ ਸੀ ਅਤੇ ਉਹ ਸਿਆਲ ਦੀਆਂ ਰਾਤਾਂ ਨੂੰ ਤਿੰਨ ਵਜੇ ਇਸ਼ਨਾਨ ਕਰ ਕੇ ਇਕੱਲਾ ਹੀ ਆਪਣੇ ਘਰ ਕੀਰਤਨ ਕਰਨ ਬੈਠ ਜਾਂਦਾ

ਸੀ। ਉਨ੍ਹਾਂ ਦੇ ਸੱਜੇ ਹੱਥ ਵਿਚ ਇਕ ਤਾਰਾ ਹੁੰਦਾ ਸੀ ਅਤੇ ਖੱਬੇ ਹੱਥ ਵਿਚ ਖੜਤਾਲਾਂ। ਉਨ੍ਹਾਂ ਦੀ ਅਵਾਜ਼ ਨਾ ਸੁਰੀਲੀ ਸੀ ਅਤੇ ਨਾ ਰਸੀਲੀ ਸੀ, ਪਰ ਉਨ੍ਹਾਂ ਦੇ ਦਿਲ ਅੰਦਰ ਗੁਰਬਾਣੀ ਪ੍ਰੇਮ ਦਾ ਠਾਠਾਂ ਮਾਰਦਾ ਦਰਿਆ ਵਗਦਾ ਸੀ। ਉਨ੍ਹਾਂ ਦੀ ਲੈਅ ਕਾਫੀ ਤੇਜ਼ ਸੀ ਅਤੇ ਉਹ ਸੱਤ ਸਵਾ ਸੱਤ ਵਜੇ ਤਕ ਸਾਰੀ 'ਆਸਾ ਕੀ ਵਾਰ' ਅਤੇ 'ਸੁਖਮਨੀ ਸਾਹਿਬ' ਜੀ ਦਾ ਕੀਰਤਨ ਰਾਹੀਂ ਭੋਗ ਪਾ ਦਿੰਦੇ ਸਨ। ਉਹ ਕੀਰਤਨ ਕਰਦੇ ਕਰਦੇ, ਕੁਝ ਖਾਸ ਤੁਕਾਂ ਉੱਪਰ ਰੁਕ ਜਾਂਦੇ ਅਤੇ ਉਨ੍ਹਾਂ ਨੂੰ ਮੁੜ-ਮੁੜ ਦੁਹਰਾਉਂਦੇ। ਮੈਨੂੰ ਇਸ ਤਰ੍ਹਾਂ ਪ੍ਰਤੀਤ ਹੁੰਦਾ, ਜਿਵੇਂ ਉਹ ਆਪਣੇ ਗੁਰੂ ਪਿਤਾ ਜੀ ਨਾਲ ਪ੍ਰੇਮ-ਜ਼ਿੱਦ ਤੇ ਰਿਹਾੜ ਕਰ ਰਹੇ ਹੁੰਦੇ ਹਨ ਅਤੇ ਗੁਰੂ ਜੀ ਨੂੰ ਉਨ੍ਹਾਂ ਦੀ ਪ੍ਰੇਮ-ਜ਼ਿੱਦ ਅੱਗੇ ਆਪਣੇ ਹਥਿਆਰ ਸੁੱਟਣੇ ਪੈਂਦੇ। ਜੇ ਉਹ ਬਾਣੀ ਰਾਹੀਂ ਨਾਮ ਦੀ ਮੰਗ ਕਰਦੇ ਤਾਂ ਉਨ੍ਹਾਂ ਨੂੰ ਨਾਮ ਮਿਲ ਜਾਂਦਾ। ਜੇ ਉਹ ਦਰਸ਼ਨ ਦੀ ਮੰਗ ਕਰਦੇ ਤਾਂ ਉਨ੍ਹਾਂ ਨੂੰ ਪ੍ਰਤੱਖ ਗੁਰੂ ਸ਼ਬਦ ਦੇ ਦਰਸ਼ਨ ਹੋ ਜਾਂਦੇ, ਜੇ ਉਹ ਬਖਸ਼ਿਸ਼ ਦੀ ਮੰਗ ਕਰਦੇ ਤਾਂ ਉਨ੍ਹਾਂ ਉੱਪਰ ਗੁਰੂ ਕਿਰਪਾ ਦਾ ਮੀਂਹ ਵਰ੍ਹਣ ਲੱਗ ਜਾਂਦਾ। ਜੇ ਉਹ ਮੈਲੇ ਮਨ ਦੀ ਸ਼ੁਧਤਾ ਦੀ ਮੰਗ ਕਰਦੇ ਤਾਂ ਮਨ ਪਵਿੱਤਰ ਜਲ ਵਾਂਗ ਨਿਰਮਲ ਹੋ ਜਾਂਦਾ।

ਉਹ ਲਗਾਤਾਰ ਸੱਠ ਸਾਲ ਤਕ ਸ੍ਰੀ ਗੁਰੂ ਰਾਮਦਾਸ ਜੀ ਦਰਬਾਰ ਸਾਹਿਬ ਦੇ ਰੋਜ਼ ਦਰਸ਼ਨ ਕਰਦੇ ਰਹੇ, ਲਗਾਤਾਰ ਸੱਠ ਸਾਲ ਤਕ ਸ਼ਾਮ ਨੂੰ ਪੰਜ ਪਰਕਰਮਾ ਕਰਦੇ ਰਹਰਾਸਿ ਸਾਹਿਬ ਦਾ ਪਾਠ ਕਰਦੇ ਰਹੇ। ਉਨ੍ਹਾਂ ਨੂੰ ਰੋਟੀ ਵੱਲੋਂ ਕਈ ਵਾਰ ਫਾਕਾ ਕਰਨਾ ਪਿਆ ਸੀ, ਪਰ ਉਨ੍ਹਾਂ ਕਦੇ ਨਿਤਨੇਮ ਵਿਚ ਨਾਗਾ ਨਹੀਂ ਸੀ ਪਾਇਆ। ਉਨ੍ਹਾਂ ਨੂੰ ਕਈ ਵਾਰ ਪਿਆਸਾ ਰਹਿਣਾ ਪਿਆ ਸੀ ਪਰ ਉਹ ਹਰ ਇਕ ਮਹੀਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਪ ਭੋਗ ਪਾਉਂਦੇ ਸਨ। ਇਹ ਭੋਗ ਉਹ ਸੰਗਰਾਂਦ ਨੂੰ ਪਾਉਂਦੇ ਸਨ, ਜਿਸ ਦਿਨ ਨਵੇਂ ਮਹੀਨੇ ਦਾ ਨਾਮ ਸੁਣਾਇਆ ਜਾਂਦਾ ਸੀ, ਉੱਥੇ ਨਾਲ ਹੀ ਇਕ ਸਾਧਾਰਨ ਪਾਠ ਹੋਰ ਰੱਖਿਆ ਜਾਂਦਾ ਸੀ।

ਬਹੁਤ ਛੇਤੀ ਉਨ੍ਹਾਂ ਦੀ ਲੜਕੀ ਨੇ ਉਤਨਾ ਪਾਠ ਯਾਦ ਕਰ ਲਿਆ, ਜਿਤਨਾ ਉਸ ਦੇ ਪਿਤਾ ਜੀ ਨੂੰ ਆਉਂਦਾ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਿਨਾ ਨਾਗਾ ਕਰਨ ਦੇ ਪਾਠ ਕਰਨ ਲੱਗ ਪਈ। ਹੁਣ ਉਨ੍ਹਾਂ ਦੇ ਘਰ ਮਹੀਨੇ ਪਿੱਛੋਂ ਦੋ ਸਾਧਾਰਨ ਪਾਠਾਂ ਦਾ ਭੋਗ ਪੈਂਦਾ। ਉਨ੍ਹਾਂ ਦੇ ਪਿਤਾ ਜੀ ਨੇ ਆਪਣੀ ਦੁਬਲੀ ਪਤਲੀ ਅਤੇ ਨਿੱਕੀ ਉਮਰ ਦੀ ਲੜਕੀ ਲਈ ਬਾਬਾ ਜੀ ਦੀ ਇਕ ਨਿੱਕੀ ਬੀੜ ਲੈ ਆਂਦੀ। ਉਨ੍ਹਾਂ ਦੀ ਲੜਕੀ ਹੁਣ ਬਾਬਾ ਜੀ ਦਾ ਆਪ ਪ੍ਰਕਾਸ਼ ਕਰਨ ਲੱਗ ਪਈ। ਆਪ ਸੁਖਾਸਨ ਕਰਨ ਲੱਗ ਪਈ। ਆਪ ਮਹੀਨੇ ਪਿੱਛੋਂ ਸਧਾਰਨ ਪਾਠ ਦਾ ਭੋਗ ਪਾਉਣ ਲੱਗ ਪਈ। ਆਪ ਸਵੇਰੇ ਉਠ ਕੇ ਤ੍ਰਿਪਹਿਰੇ ਜਾਣ ਲੱਗ ਪਈ। ਨਿਤਨੇਮ ਨਾਲ ਛਬੀਲ ਦੇ ਭਾਂਡਿਆਂ ਦੀ ਸੇਵਾ ਕਰਨ ਲੱਗ ਪਈ।

ਪ੍ਰੀਖਿਆ ਦਾ ਸਮਾਂ ਆਇਆ। ਗੁਰਮੁਖ ਪਿਆਰੇ ਦਾ ਮੁੰਡਾ ਔਖੀਆਂ ਘੜੀਆਂ 'ਤੇ ਆ ਗਿਆ। ਚੰਗੀ ਸਿਹਤ ਵਾਸਤੇ ਸ੍ਰੀ ਅਖੰਡ ਪਾਠ ਸਾਹਿਬ ਰੱਖ ਦਿੱਤਾ ਗਿਆ।

ਸ੍ਰੀ ਅਖੰਡ ਪਾਠ ਮੱਧ ਵਿਚ ਆ ਗਿਆ। ਗੁਰਮੁਖ ਪਿਆਰਾ ਉਠਿਆ ਅਤੇ ਅਰਦਾਸ ਕਰਨ ਲੱਗ ਪਿਆ। "ਸਤਗੁਰੂ ਅਸੀਂ ਕਮਜ਼ੋਰ ਕਲਜੁਗੀ ਜੀਵ ਹਾਂ, ਜੇ ਹੁਣੇ ਕੋਈ ਭਾਣਾ ਵਰਤ ਗਿਆ ਤਾਂ ਹੋ ਸਕਦਾ ਹੈ, ਅਸੀਂ ਪੂਰੇ ਧਿਆਨ ਨਾਲ ਆਪ ਜੀ ਦੀ ਸੇਵਾ ਨਾ ਕਰ ਸਕੀਏ। ਪਾਠ ਵਿਚ ਪੂਰਾ ਮਨ ਨਾ ਲਾ ਸਕੀਏ। ਤੁਸੀਂ ਆਪਣੀ ਸੰਪੂਰਨ ਬਾਣੀ ਦਾ ਪਾਠ ਸੁਣ ਲਵੋ ਫਿਰ ਜੋ ਤੁਹਾਨੂੰ ਚੰਗਾ ਲੱਗੇ ਕਰ ਲੈਣਾ।" ਇਹ ਅਰਦਾਸ ਕਰ ਕੇ ਸਿੰਘ ਜੀ ਨੇ ਗੁਰੂ ਨੂੰ ਨਮਸਕਾਰ ਕੀਤੀ।

ਜਿਵੇਂ ਦੀਵਾ ਡੁਬਦਾ ਡੁਬਦਾ ਇਕ ਵਾਰ ਬੁੱਝਣ ਤੋਂ ਪਹਿਲਾਂ ਫਿਰ ਉਜਾਗਰ ਹੁੰਦਾ ਹੈ, ਲੜਕੇ ਵਿਚ ਫਿਰ ਜੀਵਨ-ਰੌਂ ਚੱਲ ਪਈ, ਇਸ ਤਰ੍ਹਾਂ ਜਾਪਦਾ ਸੀ, ਜਿਵੇਂ ਲੜਕਾ ਬੀਮਾਰ ਹੋਇਆ ਹੀ ਨਹੀਂ, ਸਾਰੇ ਕੰਮ ਉਤਸ਼ਾਹ ਨਾਲ ਹੋਣ ਲੱਗੇ। ਸਾਰੇ ਵਧਾਈਆਂ ਦੇਣ ਲੱਗੇ ਪਰ ਗੁਰਮੁਖ ਪਿਆਰੇ ਸਧਾਰਨ ਹੂੰ ਹਾਂ ਕਰ ਛੱਡਦੇ।

ਸ੍ਰੀ ਅਖੰਡ ਪਾਠ ਦਾ ਭੋਗ ਪਿਆ। ਰਾਗੀਆਂ ਨੇ ਬੜੇ ਉਤਸ਼ਾਹ ਵਿਚ ਆ ਕੇ ਕੀਰਤਨ ਕੀਤਾ। ਭੋਗ ਪਿਆ। ਦੋ ਦਿਨ ਦੇ ਵਿਚ ਸਭ ਦਾ ਸਾਮਾਨ ਵਾਪਸ ਭੇਜ ਦਿੱਤਾ ਗਿਆ। ਤੀਜੇ ਦਿਨ, ਜਿਸ ਨੇ ਸਪੁੱਤਰ ਦੀ ਦਾਤ ਬਖਸ਼ੀ ਸੀ, ਉਹ ਲੈਣ ਆ ਗਿਆ।

ਗੁਰਮੁਖ ਪਿਆਰੇ ਨੇ ਫਿਰ ਅਰਦਾਸ ਕੀਤੀ, "ਸਤਿਗੁਰੂ ਜੀ, ਆਪ ਜੀ ਨੇ ਬੜੀ ਹੀ ਕਿਰਪਾ ਕੀਤੀ ਹੈ, ਜਿੰਨੇ ਸਮੇਂ ਦੀ ਮੈਂ ਮੰਗ ਕੀਤੀ ਸੀ, ਉਸ ਤੋਂ ਭੀ ਦੋ ਦਿਨ ਵੱਧ ਬਖਸ਼ੇ ਹਨ। ਸ੍ਰੀ ਅਖੰਡ ਪਾਠ ਦੀ ਨਿਰਵਿਘਨ ਸਮਾਪਤੀ ਕੀਤੀ ਹੈ ਅਤੇ ਹੁਣ ਅਸੀਂ ਤੁਹਾਡੇ ਵਰਤਾਏ ਹੋਏ ਭਾਣੇ ਪਿੱਛੋਂ ਬੱਚੇ ਦੀ ਆਤਮਾ ਲਈ ਸਧਾਰਨ ਪਾਠ ਰੱਖਾਂਗੇ।

ਆਪਣੇ ਬੱਚੇ ਨੂੰ ਪਿਤਾ ਬੜੇ ਉਤਸ਼ਾਹ ਨਾਲ ਲੈ ਕੇ ਗਿਆ ਅਤੇ ਸਭ ਨੂੰ ਕਹਿ ਦਿੱਤਾ ਕਿ ਇਹ ਮੇਰਾ ਇੱਕੋ ਇਕ ਪੁੱਤਰ ਹੈ, ਮੈਂ ਉਸ ਦੀ ਜੰਞ ਲੈ ਕੇ ਜਾ ਰਿਹਾ ਹਾਂ। ਮੈਨੂੰ ਵਧਾਈਆਂ ਦਿਓ ਪਰ ਮੇਰੇ ਨਾਲ ਸੋਗ ਦੀ ਕੋਈ ਗੱਲ ਨਾ ਕਰੋ। ਵਿਆਹ ਵੇਲੇ ਸੋਗ ਦੀਆਂ ਗੱਲਾਂ ਕਰਨੀਆਂ ਠੀਕ ਨਹੀਂ ਹਨ।

ਜਿਸ ਦਿਨ ਇਸ ਗੁਰੂ ਪਿਆਰੇ ਨੇ ਆਪ ਚਲਾਣਾ ਕਰਨਾ ਸੀ, ਸਾਰੀ ਰਾਤ ਬੇਹੋਸ਼ ਪਿਆ ਰਿਹਾ। ਅੰਮ੍ਰਿਤ ਵੇਲੇ ਉਸ ਦੀ ਜਾਗ ਖੁੱਲ੍ਹੀ ਤੇ ਉਸ ਨੇ ਆਪਣੀ ਲੜਕੀ ਨੂੰ ਕਿਹਾ, "ਤ੍ਰਿਪਹਿਰਾ ਹੋ ਗਿਆ ਹੈ, ਜਾਓ ਆਪਣੇ ਸਤਿਗੁਰੂ ਦਾ ਦਰਸ਼ਨ ਕਰੋ", ਲੜਕੀ ਪੌੜੀਆਂ ਰਾਹੀਂ ਦਰਸ਼ਨ ਕਰਨ ਲਈ ਜਾ ਰਹੀ ਸੀ ਅਤੇ ਉਸ ਦੇ ਪਿਤਾ ਜੀ ਅਕਾਸ਼ ਮਾਰਗ ਰਾਹੀਂ ਸਤਿਗੁਰੂ ਜੀ ਦੇ ਚਰਨਾਂ ਵਿਚ ਪੁੱਜ ਰਹੇ ਸਨ।

ਉਨ੍ਹਾਂ ਦੀ ਲੜਕੀ ਨੂੰ ਦੋ ਵਾਰ ਪੰਜ ਸੌ-ਸਤ ਸੌ ਮੀਲ ਦੀ ਦੂਰੀ 'ਤੇ ਸ੍ਰੀ ਅੰਮ੍ਰਿਤਸਰ ਤੋਂ ਜਾਣਾ ਪਿਆ। ਉਹ ਬਹੁਤੀ ਵਾਰ ਵਾਹਿਗੁਰੂ ਵਾਹਿਗੁਰੂ ਕਹਿੰਦੇ ਸਵਾ ਤਿੰਨ ਵਜੇ ਉਠ ਪੈਂਦੇ ਅਤੇ ਜਦੋਂ ਉਨ੍ਹਾਂ ਨੂੰ ਪੁੱਛਿਆ ਜਾਂਦਾ "ਕੀ ਗੱਲ ਹੈ?"

ਤਾਂ ਉਹ ਚੁੱਪ ਕਰ ਜਾਂਦੇ, ਮਜਬੂਰ ਕਰਨ ਤੇ ਉਹ ਦੱਸ ਦਿੰਦੇ ਕਿ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀ ਸਵਾਰੀ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਜਾ ਰਹੀ ਹੈ ਅਤੇ ਮੇਰੇ ਕੰਨਾਂ ਵਿਚ ਨਰ ਸਿੰਗਿਆਂ ਦੀ ਅਵਾਜ਼ ਆ ਰਹੀ ਹੈ, "ਔਹ ਸੁਣੋ।"

ਪੰਜ ਜਾਂ ਸੱਤ ਸੌ ਮੀਲ ਦੀ ਦੂਰੀ ਕੋਈ ਦੂਰੀ ਨਹੀਂ, ਜਿੱਥੇ ਨਰਸਿੰਗੇ ਦੀ ਅਵਾਜ਼ ਨਾ ਜਾ ਸੱਕੇ। ਅੱਠ ਸੌ, ਨੌ ਸੌ ਮੀਲ ਦੀ ਦੂਰੀ ਕੋਈ ਦੂਰੀ ਨਹੀਂ, ਜਿੱਥੇ ਪਏ ਹੋਏ ਬੱਚੇ ਦੇ ਪੰਘੂੜੇ ਨੂੰ ਹਿਲਾਇਆ ਨਾ ਜਾ ਸਕੇ।

ਦੂਰੋਂ ਬੈਠ ਕੇ ਤੱਕੜੀ ਦੇ ਵੱਟੇ ਬਦਲੇ ਜਾਂਦੇ ਹਨ, ਦੂਰੋਂ ਬੈਠ ਕੇ ਅੱਗਾਂ ਬੁਝਾਈਆਂ ਜਾਂਦੀਆਂ ਹਨ, ਦੂਰੋਂ, ਮਚਦੀ ਭੱਠੀ ਦਾ ਸੇਕ ਅਨੁਭਵ ਕੀਤਾ ਜਾ ਸਕਦਾ ਹੈ। ਦੂਰੋਂ, ਕਿਸੇ ਗੁਰਸਿੱਖ ਦੇ ਮੂੰਹ ਰਾਹੀਂ ਅੰਬ ਚੂਪਿਆ ਜਾ ਸਕਦਾ ਹੈ, ਦੂਰੋਂ ਤਿਆਰ ਕੀਤਾ ਹੋਇਆ ਪੌਸ਼ਾਕਾ ਪਹਿਨਿਆ ਜਾ ਸਕਦਾ ਹੈ। ਸਰੀਰਕ ਪੂਜਾ ਨਾਲੋਂ ਭੀ ਮਾਨਸਿਕ ਪੂਜਾ ਦੀਆਂ ਬਾਹਵਾਂ ਲੰਮੀਆਂ ਹੁੰਦੀਆਂ ਹਨ।

ਮਹਾਤਮਾ ਬੁਧ ਜੀ ਨੇ ਠੀਕ ਕਿਹਾ ਸੀ, "ਇਕ ਬੁਧਾਂ ਦਾ ਖ਼ਾਨਦਾਨ ਹੈ, ਮੈਂ ਤੁਹਾਡੇ ਰਾਜਿਆਂ ਦੇ ਖ਼ਾਨਦਾਨ ਵਿੱਚੋਂ ਨਹੀਂ ਹਾਂ, ਮੈਂ ਬੁਧਾਂ ਦੀ ਪੁਰਾਣੀ ਪੀੜ੍ਹੀ ਵਿੱਚੋਂ ਹਾਂ। ਸਿੱਖੀ ਦਾ ਭੀ ਇਕ ਆਪਣਾ ਖ਼ਾਨਦਾਨ ਹੁੰਦਾ ਹੈ।

ਸਿੱਖੀ ਦਾ ਬੂਟਾ ਮਾਪਿਆਂ ਦੀ ਗੋਦ ਵਿਚ ਜੜ੍ਹ ਲਾ ਕੇ ਉੱਪਰ ਨੂੰ ਉਠਦਾ ਹੈ।

ਬੀਬੀ ਭਾਨੀ ਜੀ ਨੇ ਮਾਤਾਵਾਂ ਲਈ ਲੀਹਾਂ ਪਾਈਆਂ ਹਨ, ਇਹੋ ਮਾਵਾਂ ਕੋਲ ਸੱਚੀ ਲੋਰੀ ਹੈ, ਇਸੇ ਨਾਲ ਮਾਂਵਾਂ ਆਪਣੇ ਪੁੱਤਰਾਂ ਨੂੰ ਸਪੁੱਤਰ ਬਣਾ ਸਕਦੀਆਂ ਹਨ, ਇਸੇ ਨਾਲ ਮਾਂਵਾਂ ਆਪਣੇ ਪੁੱਤਰਾਂ ਨੂੰ ਸਿਮਰਨ ਦੀ ਜਾਗ ਲਾ ਸਕਦੀਆਂ ਹਨ, ਇਸੇ ਨਾਲ ਮਾਵਾਂ ਪ੍ਰੀਤ ਦਾ ਮਾਰਗ ਦੱਸ ਸਕਦੀਆਂ ਹਨ, ਇਸੇ ਨਾਲ ਮਾਂਵਾਂ ਪ੍ਰਭੂ ਦੇ ਕੱਪੜੇ ਪਾ ਕੇ ਆਪਣੇ ਬੱਚਿਆਂ ਦਾ ਨੰਗੇਜ਼ ਢੱਕ ਸਕਦੀਆਂ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਲੋਰੀਆਂ ਅਤੇ ਅਸੀਸਾਂ ਆਪਣੀ ਮਾਤਾ ਜੀ ਤੋਂ ਸੁਣੀਆਂ ਸਨ, ਉਹ ਰਾਗ ਗੂਜਰੀ ਵਿਚ ਵਰਣਨ ਕੀਤੀਆਂ ਹਨ:

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*
*ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥*
*ਪੂਤਾ ਮਾਤਾ ਕੀ ਆਸੀਸ॥*
*ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥੧॥ ਰਹਾਉ॥*
*ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥*
*ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ॥੨॥*
*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥*
*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥*
*ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥*
*ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ॥ (ਪੰਨਾ ੪੯੬)*

*(ਗੁ. ਪ੍ਰ. ੮/੧੯੬੭)*

# ਸਵੈਮਾਣ ਅਤੇ ਅਜ਼ਾਦੀ ਦੇ ਪਰਵਾਨੇ- ਬੱਬਰ ਅਕਾਲੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅਕਾਲ ਪੁਰਖ ਨੇ ਇਸ "ਧਰਤੀ-ਧਰਮਸਾਲ" ਉੱਤੇ ਰਚੀਆਂ ਵੱਖ-ਵੱਖ ਜੂਨਾਂ ਵਿੱਚੋਂ ਇਕ ਮਨੁੱਖਾ ਜੂਨ ਪੈਦਾ ਕੀਤੀ ਜਿਸ ਨੂੰ ਬਾਕੀ ਜੂਨਾਂ ਨਾਲੋਂ ਬੌਧਿਕ ਸ਼ਕਤੀ ਬਹੁਤ ਵੱਧ ਬਖਸ਼ਿਸ ਕੀਤੀ ਅਤੇ ਮਨੁੱਖ ਨੂੰ ਉਸ ਦੀ ਇਸ ਬੌਧਿਕ ਸ਼ਕਤੀ ਦੁਆਰਾ ਬਾਕੀ ਜੂਨਾਂ ਉੱਤੇ ਸਰਦਾਰੀ ਬਖਸ਼ ਦਿੱਤੀ, *ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥* ਤਥਾ *ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* ਨਤੀਜੇ ਵਜੋਂ ਮਨੁੱਖ ਨੇ ਕਾਦਰ ਵੱਲੋਂ ਬਖਸ਼ੀ ਇਸ ਬੌਧਿਕ ਸ਼ਕਤੀ ਦੁਆਰਾ ਬਾਕੀ ਜੂਨਾਂ ਨੂੰ ਆਪਣੇ ਅਧੀਨ ਕਰ ਲਿਆ। ਮਨੁੱਖ-ਮਾਤਰ ਕਾਦਰ ਦੀ ਇਕ ਵਿਲੱਖਣ, ਅਦਭੁਤ ਅਤੇ ਅਤੀ ਸੁੰਦਰ ਰਚਨਾ ਹੈ। ਇਸ ਦਾ ਰਚਨਹਾਰਾ, ਸਿਰਜਨਹਾਰਾ ਅਤੇ ਸਮੇਟਣਹਾਰਾ ਇਕ ਹੀ ਪਰਮਾਤਮਾ ਹੋਣ ਕਰ ਕੇ ਇਨ੍ਹਾਂ ਅੰਦਰ ਮਾਨਵੀ ਸਾਂਝ ਹੈ, *ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥* ਤਥਾ *ਸਭਨਾ ਕਾ ਮਾ ਪਿਉ ਆਪਿ ਹੈ॥* ਪਰੰਤੂ ਇਸ ਮਾਨਵੀ ਸਾਂਝ ਦੇ ਹੁੰਦਿਆਂ ਹੋਇਆਂ ਵੀ ਮਨੁੱਖ-ਮਾਤਰ ਸਮੇਂ ਦੇ ਲੰਮੇ ਸਫਰ ਦੌਰਾਨ ਵੱਖ-ਵੱਖ ਧਰਮਾਂ, ਅਕੀਦਿਆਂ, ਫਿਰਕਿਆਂ, ਸੱਭਿਆਚਾਰਾਂ, ਵਿਚਾਰਾਂ, ਭਾਸ਼ਾਵਾਂ, ਨਸਲਾਂ, ਰੰਗਾਂ-ਰੂਪਾਂ, ਦੇਸ਼-ਦਿਸ਼ਾਂਤਰਾਂ *ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥* ਵਿਚ ਵੰਡਿਆ ਗਿਆ। ਵੱਖ-ਵੱਖ ਜੂਨਾਂ ਨੂੰ ਆਪਣੇ ਵੱਸ ਕਰਨ ਮਗਰੋਂ ਮਨੁੱਖ ਨੇ ਮਨੁੱਖ ਨੂੰ ਆਪਣਾ ਗ਼ੁਲਾਮ ਬਣਾਉਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਵਿਸ਼ਵ-ਸਮਾਜ, ਗਰੀਬਾਂ-ਅਮੀਰਾਂ, ਉੱਚਿਆਂ-ਨੀਵਿਆਂ, ਰਾਜਿਆਂ-ਗੁਲਾਮਾਂ, ਮਾਲਕਾਂ-ਸੇਵਾਦਾਰਾਂ ਵਿਚ ਵੰਡਿਆ ਗਿਆ। ਇਸੇ ਤਰ੍ਹਾਂ ਇਕ ਦੇਸ਼ ਦੂਸਰੇ ਦੇਸ਼ ਉੱਤੇ ਭਾਰੂ ਪੈਣ ਲੱਗ ਪਿਆ ਅਤੇ ਉਸ ਨੂੰ ਆਪਣੇ ਅਧੀਨ ਕਰ ਲਿਆ। ਹੌਲ਼ੀ-ਹੌਲ਼ੀ ਵੱਖ-ਵੱਖ ਦੇਸ਼ਾਂ ਵਿਚ ਵੱਸਿਆ ਅਤੇ ਵੰਡਿਆ ਹੋਇਆ ਵਿਸ਼ਵ-ਸਮਾਜ ਵੱਖ-ਵੱਖ ਗੁੱਟਾਂ-ਬਲਾਕਾਂ ਵਿਚ ਵੰਡਿਆ ਗਿਆ। ਜਿਵੇਂ ਅਮਰੀਕਨ ਬਲਾਕ, ਰਸ਼ੀਅਨ ਬਲਾਕ, ਅਰਬ ਮੁਲਕ ਸਮੂਹ ਆਦਿ ਅਤੇ ਇਸੇ ਤਰ੍ਹਾਂ ਵਿਚਾਰਧਾਰਾਵਾਂ ਦੇ ਆਧਾਰ ਉੱਤੇ ਇਕ ਕਮਿਊਨਿਸਟ ਅਤੇ ਦੂਸਰਾ ਸਰਮਾਏਦਾਰੀ ਤਥਾ ਸਮਾਜਵਾਦੀ ਅਤੇ ਸਾਮਰਾਜਵਾਦੀ ਬਲਾਕ ਹੋਂਦ ਵਿਚ ਆਏ। ਮਨੁੱਖਾਂ ਵੱਲੋਂ ਪੈਦਾ ਕੀਤੀ ਇਸ ਵੰਡ ਨਾਲ ਸੰਸਾਰ ਅੰਦਰ ਆਪਸੀ ਮਾਨਵੀ ਸਾਂਝ ਦੇ ਬਾਵਜੂਦ ਤਣਾਅ ਅਤੇ ਨਫ਼ਰਤ ਦਾ ਮਾਹੌਲ ਪੈਦਾ ਹੋ ਗਿਆ। ਸੰਸਾਰ ਨੇ ਕੇਵਲ ੨੦ਵੀਂ ਸਦੀ ਵਿਚ ਹੀ ਦੋ ਸੰਸਾਰ ਮਹਾਂਯੁੱਧ (੧੯੧੪-੧੯੧੯) ਅਤੇ (੧੯੩੯-੧੯੪੫) ਵੇਖੇ ਜਿਸ ਵਿਚ ਬਹੁਤ ਵੱਡੀ ਤਬਾਹੀ ਹੋਈ ਅਤੇ ਪਹਿਲੇ ਮਹਾਂਯੁੱਧ ਦੀਆਂ ਪ੍ਰਾਪਤੀਆਂ ਨੂੰ ਦੂਸਰੇ ਮਹਾਂਯੁੱਧ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਨੇ ਮਲੀਆਮੇਟ ਕਰ ਦਿੱਤਾ ਅਤੇ ਵਿਸ਼ਵ ਦੇ ਦੇਸ਼-ਦਿਸ਼ਾਂਤਰਾਂ ਦੇ ਨਵੇਂ ਦਿਸਹੱਦੇ ਸਥਾਪਿਤ ਕਰ ਦਿੱਤੇ।

ਭਾਰਤ ਦੇਸ਼ ਦੀ ਇਹ ਤਰਾਸਦੀ ਹੀ ਸਮਝੋ ਕਿ ਇਸ ਨੂੰ ਆਪਣਿਆਂ ਨੇ ਹੀ ਵੱਖ-ਵੱਖ ਜਾਤਾਂ, ਵਰਨਾਂ ਅਤੇ ਫਿਰਕਿਆਂ ਵਿਚ ਵੰਡ ਕੇ ਭਾਰਤੀ ਸਮਾਜ ਨੂੰ ਲੀਰੋ-ਲੀਰ ਕਰ ਦਿੱਤਾ ਅਤੇ ਏਕਤਾ ਦੇ ਟੁੱਟਣ ਅਤੇ ਵੰਡੀਆਂ ਪੈ ਜਾਣ ਕਾਰਨ ਅਤੇ ਇੱਥੋਂ ਦੀਆਂ ਛੋਟੀਆਂ-ਛੋਟੀਆਂ ਰਿਆਸਤਾਂ ਵਿਚ ਵੰਡੇ ਹੋਏ ਮੁਲਕ ਵਿਚ ਰਾਜ ਕਰਨ ਵਾਲੇ ਰਾਜੇ (ਮਹਾਰਾਜੇ) ਨਵਾਬ ਅਤੇ ਸੂਬੇਦਾਰ ਵਿਲਾਸੀ ਅਤੇ ਅਯਾਸ਼ੀ ਜ਼ਿੰਦਗੀ ਵਿਚ ਗ਼ਲਤਾਨ ਸਨ ਅਤੇ ਦੇਸ਼ ਅਤੇ ਕੌਮ ਦੀ ਕਿਸੇ ਨੂੰ ਕੋਈ ਚਿੰਤਾ ਨਹੀਂ ਸੀ ਅਤੇ ਇਹ ਸਾਰੇ ਹੀ ਆਪਸੀ ਵੈਰ, ਵਿਰੋਧ ਅਤੇ ਈਰਖਾ ਦਾ ਸ਼ਿਕਾਰ ਸਨ। ਰਾਸ਼ਟਰੀ ਭਾਵਨਾ ਬਿੱਲਕੁਲ ਨਾਮਾਤਰ ਹੀ ਸੀ। ਅਜੇ ਵੀ ਇਸ ਭਾਵਨਾ ਦਾ ਅਭਾਵ ਹੀ ਹੈ। ਇਹ ਰਿਆਸਤੀ ਰਾਜੇ ਆਪਣਿਆਂ ਵਿਰੁੱਧ ਵਿਦੇਸ਼ੀ ਹਮਲਾਵਰਾਂ ਦੀ ਮਦਦ ਕਰਦੇ ਰਹੇ। ਮੁਗਲ ਸਲਤਨਤ ਅਤੇ ਅੰਗਰੇਜ਼ੀ ਰਾਜ ਦੀ ਸਥਾਪਤੀ ਦੇ ਇਹ ਵੱਡੇ ਕਾਰਨ ਸਨ। ਦੇਸ਼ ਅਤਿ ਕਮਜ਼ੋਰ ਹੋ ਗਿਆ। ਫਲਸਰੂਪ ਬਾਹਰੀ ਹਮਲੇ ਸ਼ੁਰੂ ਹੋ ਗਏ ਅਤੇ ਇਸ ਦੌਰਾਨ ਜਿੱਥੇ ਦੇਸ਼ ਦਾ ਧਨ, ਦੌਲਤ ਲੁੱਟਿਆ ਗਿਆ, ਉੱਥੇ ਦੇਸ਼ ਦੀ ਅਣਖ ਇੱਥੋਂ ਦੀਆਂ ਬਹੂ-ਬੇਟੀਆਂ ਨੂੰ ਵੀ ਨਾਂਹ ਬਖਸ਼ਿਆ ਗਿਆ ਅਤੇ ਉਨ੍ਹਾਂ ਦੀ ਇੱਜ਼ਤ ਨਾਲ ਖਿਲਵਾੜ ਕੀਤਾ ਗਿਆ ਅਤੇ ਬਸਰੇ ਦੀਆਂ ਮੰਡੀਆਂ ਵਿਚ ਟਕੇ-ਟਕੇ ਵਿਚ ਵੇਚਿਆ ਗਿਆ। ੧੧੯੨ ਈ. ਵਿਚ ਭਾਰਤ ਉੱਤੇ ਸਥਾਪਿਤ ਹੋਈ ਇਸਲਾਮੀ ਸ਼ਕਤੀ ਅਤੇ ਇਸ ਇਸਲਾਮੀ ਸ਼ਕਤੀ ਦੇ ਕਮਜ਼ੋਰ ਪੈ ਜਾਣ ਕਾਰਨ ਦੇਸ਼ ਕਾਲੇ ਅਤੇ ਕਠੋਰ ਦਿਲ ਵਾਲੀ ਗੋਰੀ ਕੌਮ-ਅੰਗਰੇਜ਼ ਦੀ ਗ਼ੁਲਾਮੀ ਦੇ ਜੂਲੇ ਥੱਲੇ ਆ ਗਿਆ। ਇੱਥੋਂ ਦੇ ਕਮਜ਼ੋਰ ਹੋਏ-ਹੋਏ ਅਤੇ ਆਪਸੀ ਵੈਰ-ਵਿਰੋਧ ਕਾਰਨ ਲੀਰੋ-ਲੀਰ ਹੋਏ ਹੋਣ ਕਰ ਕੇ ਭਾਰਤੀ ਲੋਕ ਕੁਝ ਨਾ ਕਰ ਸਕੇ ਸਗੋਂ ਪਹਿਲਾਂ ਇਸਲਾਮੀ ਅਤੇ ਫਿਰ ਈਸਾਈ ਮਤ ਧਾਰਨ ਕਰਨਾ ਸ਼ੁਰੂ ਕਰ ਲਿਆ ਅਤੇ ਵਿਦੇਸ਼ੀਆਂ ਨੂੰ ਹੀ ਆਪਣੇ ਮਾਲਕ ਅਤੇ ਰੱਖਿਅਕ ਮੰਨ ਲਿਆ। ਇਹ ਰਾਜਨੀਤਕ ਗ਼ੁਲਾਮੀ ਹੀ ਨਹੀਂ ਸੀ ਸਗੋਂ ਉਸ ਤੋਂ ਵੀ ਖ਼ਤਰਨਾਕ ਗੱਲ ਇਹ ਹੋਈ ਕਿ ਭਾਰਤੀਆਂ ਨੇ ਜ਼ਿਹਨੀ ਗ਼ੁਲਾਮੀ ਹੀ ਕਬੂਲ ਕਰ ਲਈ।

ਭਾਰਤੀ ਸਮਾਜ ਅੰਦਰ ਸਾਹਸ, ਗੈਰਤ, ਗੌਰਵ, ਅਣਖ ਅਤੇ ਸਵੈਮਾਣ ਦਾ ਅਭਾਵ ਹੋ ਗਿਆ ਅਤੇ ਵੱਖ-ਵੱਖ ਖੇਤਰਾਂ ਵਿਚ ਵਿਚਰ ਰਹੇ ਭਾਰਤੀਆਂ ਭਾਵ "ਰਾਜੇ ਅਤੇ ਪਰਜਾ" ਨੇ ਦੇਸ਼ ਪ੍ਰਤੀ ਆਪਣਾ ਧਰਮ ਤਥਾ ਫਰਜ਼ ਹੀ ਪਛਾਣਨਾ ਬੰਦ ਕਰ ਦਿੱਤਾ। ਭਗਤ ਸ਼ੇਖ ਫਰੀਦ ਜੀ ਨੇ *ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* ਕਥਨ ਕਰਦਿਆਂ ਦੇਸ਼ ਦੇ ਲੋਕਾਂ ਦੀ ਗ਼ੁਲਾਮੀ ਵੱਲ ਸੁਭਾਵਿਕ ਹੀ ਸੰਕੇਤ ਕੀਤਾ ਹੈ। ਲੋਕਾਂ ਉੱਤੇ ਜ਼ੋਰ, ਜਬਰ ਅਤੇ ਜ਼ੁਲਮ ਦਾ ਬੋਲਬਾਲਾ ਸੀ। ਅਜਿਹੇ ਸਮੇਂ ਸਮਾਜਿਕ ਅਤੇ ਧਾਰਮਿਕ ਧੱਕੇ, ਵਿਤਕਰੇ ਅਤੇ ਏਕਾ ਅਧਿਕਾਰ ਵਿਰੁੱਧ "ਭਗਤੀ ਲਹਿਰ" ਦੇ ਮੋਢੀ ਸੰਤਾਂ-ਮਹਾਂਪੁਰਖਾਂ ਅਤੇ ਭਗਤਾਂ ਨੇ ਜ਼ੋਰਦਾਰ ਅਵਾਜ਼ ਉਠਾਈ ਅਤੇ ਦੇਸ਼-ਵਾਸੀਆਂ ਖਾਸ ਕਰ ਕੇ ਨੀਵਿਆਂ-

ਕੁਚਲੇ ਜਾ ਰਹੇ ਲੋਕਾਂ ਅੰਦਰ ਇਕ ਨਵੀਂ ਰੋਸ਼ਨੀ ਦਾ ਆਗਾਜ਼ ਹੋਣ ਲੱਗਾ ਅਤੇ ਭਾਰਤੀ ਸਮਾਜ ਨੇ ਇਕ ਨਵੀਂ ਅੰਗੜਾਈ ਲਈ। ਇਹ ਧਾਰਮਿਕ ਅਤੇ ਸਮਾਜਿਕ ਲਹਿਰ ਦਾ ਰਸਤਾ ਰਾਜਨੀਤਕ ਅਜ਼ਾਦੀ ਵੱਲ ਨੂੰ ਹੀ ਸੇਧਤ ਸੀ। ੧੪੬੯ ਈ. ਵਿਚ ਭਾਰਤੀ ਧਰਾਤਲ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਇਕ ਸੂਰਜ ਪ੍ਰਗਟਿਆ ਜਿਸ ਨੇ ਭਾਰਤੀ ਸਮਾਜ ਦੇ ਹਨੇਰੇ ਮਨਾਂ ਨੂੰ ਜਗਮਗਾਇਆ ਅਤੇ ਉਨ੍ਹਾਂ ਅੰਦਰ ਗੌਰਵ, ਗੈਰਤ, ਅਣਖ ਅਤੇ ਸਵੈਮਾਣ ਨਾਲ ਅਜ਼ਾਦੀ ਦਾ ਜੀਵਨ ਜਿਉਣ ਲਈ ਚਿਣਗ ਪੈਦਾ ਕੀਤੀ। ਭਾਈ ਗੁਰਦਾਸ ਜੀ ਇਸ ਬਾਰੇ ਇਉਂ ਲਿਖਦੇ ਹਨ, *ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ॥ ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ॥* ਅਤੇ ਕਿਰਤ, ਗ੍ਰਿਹਸਥ ਅਤੇ ਭਗਤੀ ਦੀ ਲਹਿਰ ਦੇ ਨਾਲ-ਨਾਲ ਸ਼ਕਤੀ ਨੂੰ ਜੋੜ ਕੇ ਇਕ ਮੁਕੰਮਲ ਕ੍ਰਾਂਤੀਕਾਰੀ ਲਹਿਰ ਨੂੰ ਜਨਮ ਦਿੱਤਾ। ਲੀਰੋ-ਲੀਰ ਹੋਏ ਭਾਰਤੀ ਸਮਾਜ ਨੂੰ ਮਨੁੱਖੀ ਬਰਾਬਰੀ ਅਤੇ ਏਕਤਾ ਦਾ ਰਸਤਾ ਦ੍ਰਿੜ੍ਹ ਕਰਵਾਇਆ। ਵੀਹਵੀਂ ਸਦੀ ਦੇ ਪ੍ਰਸਿੱਧ ਕਵੀ, ਸ਼ਾਇਰ ਅਤੇ ਦਾਨਿਸ਼ਵਰ ਅਲਾਮਾ ਇਕਬਾਲ ਨੇ ਵੀ ਇਸ ਲਹਿਰ ਬਾਰੇ ਇਉਂ ਲਿਖਿਆ ਹੈ, *ਫਿਰ ਉਠੀ ਆਖਿਰ ਸਦਾਅ ਤੌਹੀਦ ਕੀ ਪੰਜਾਬ ਸੇ। ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਇਆ ਖ਼ਾਬ ਸੇ।* ਇਸ ਕ੍ਰਾਂਤੀਕਾਰੀ ਲਹਿਰ ਦੀ ਅਗਵਾਈ "ਬਾਬਰ-ਜਾਬਰ, ਬਾਬਰ ਜਮਰੂਪ ਅਤੇ *ਰਾਜੇ ਸੀਹ ਮੁਕਦਮ ਕੁਤੇ॥* ਕਹਿ ਕੇ ਵੰਗਾਰਦਿਆਂ ਕੀਤੀ। ਇੱਥੋਂ ਹੀ ਭਾਵ ੧੫੨੬ ਈ. ਦੇ ਬਾਬਰ ਦੇ ਹਮਲੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੇ ਅਜ਼ਾਦੀ ਲਈ ਧਰਮ-ਯੁੱਧ ਨਾਲ ਹੀ "ਭਾਰਤ ਦੀ ਅਜ਼ਾਦੀ" ਦੀ ਲੜਾਈ ਸ਼ੁਰੂ ਹੁੰਦੀ ਹੈ। ੧੮੫੭ ਈ. ਦੇ ਗ਼ਦਰ ਨੂੰ ਅਜ਼ਾਦੀ ਦੀ ਪਹਿਲੀ ਲੜਾਈ ਦੱਸਣ ਵਾਲੇ ਲੋਕ ਬੇਲੋੜੇ ਭਰਮ-ਭੁਲੇਖੇ ਖੜ੍ਹੇ ਕਰ ਕੇ ਇਤਿਹਾਸ ਨੂੰ ਪੁੱਠਾ ਗੇੜਾ ਦੇਣ ਦਾ ਅਸਫਲ ਯਤਨ ਕਰ ਰਹੇ ਹਨ ਜੋ ਯੋਗ ਬਾਤ ਨਹੀਂ ਹੈ। ਸਿਖਰ ਦੁਪਹਿਰ ਸਮੇਂ ਜਦੋਂ ਸੂਰਜ ਆਪਣੇ ਪੂਰੇ ਜੋਬਨ ਉੱਤੇ ਚਮਕ ਰਿਹਾ ਹੋਵੇ, ਉਸ ਨੂੰ ਮੱਸਿਆ ਦੀ ਕਾਲੀ ਬੋਲੀ ਰਾਤ ਕਹਿਣਾ ਤਾਂ ਦੇਸ਼ ਅਤੇ ਦੇਸ਼ ਦੇ ਇਤਿਹਾਸ ਨਾਲ ਬੇਇਨਸਾਫੀ ਹੈ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦੇਸ਼ ਦੀ ਅਣਖ, ਗੌਰਵ, ਗ਼ੈਰਤ, ਸਵੈਮਾਣ ਅਤੇ ਅਜ਼ਾਦੀ ਲਈ ਅਰੰਭੇ ਇਸ ਸੰਘਰਸ਼/ਧਰਮ-ਯੁੱਧ ਦੌਰਾਨ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਦਸਮੇਸ਼ ਪਿਤਾ ਦੇ ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਅਨੇਕਾਂ ਹੀ "ਗੁਰੂ ਕੇ ਸਿੱਖ" ਸਿੰਘਣੀਆਂ ਅਤੇ ਭੁਝੰਗੀ (ਬੱਚੇ) ਅਸਹਿ ਅਤੇ ਅਕਹਿ ਕਸ਼ਟ ਸਿਦਕ-ਦਿਲੀ ਅਤੇ ਦ੍ਰਿੜ੍ਹਤਾ ਨਾਲ ਸਹਾਰਦੇ ਹੋਏ ਸ਼ਹੀਦੀ ਪਾ ਗਏ।

ਸਿੰਘ ਸਭਾ ਲਹਿਰ (੧੮੭੩ ਈ.) ਗਦਰ ਲਹਿਰ, ਬੱਬਰ ਅਕਾਲੀ ਲਹਿਰ ਅਤੇ ਗੁਰਦੁਆਰਾ ਸੁਧਾਰ ਲਹਿਰ ਕਿਸਾਨੀ ਨਾਲ ਸੰਬੰਧਿਤ "ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਇ" ਦੇ ਨਾਹਰੇ ਨਾਲ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੇ ਚਾਚਾ ਸ. ਅਜੀਤ ਸਿੰਘ ਵੱਲੋਂ ਅਰੰਭੀ ਲਹਿਰ ਆਦਿ ਸਾਰੀਆਂ ਹੀ ਲਹਿਰਾਂ ਸ੍ਰੀ ਗੁਰੂ

ਨਾਨਕ ਦੇਵ ਜੀ ਵੱਲੋਂ ਅਰੰਭੇ ਸਰਬਪੱਖੀ ਇਨਕਲਾਬ ਵਿੱਚੋਂ ਹੀ ਉਪਜੀਆਂ ਲਹਿਰਾਂ ਸਨ। ਇਨ੍ਹਾਂ ਸਾਰੀਆਂ ਲਹਿਰਾਂ ਦੀ ਜੁਗਤ, ਕਾਰਜ ਅਤੇ ਨਿਸ਼ਾਨੇ ਦਾ ਸਰੋਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਲਸਫ਼ਾ ਹੀ ਸੀ ਜਿਸ ਦਾ ਮੰਤਵ, ਮਨੋਰਥ ਅਤੇ ਆਧਾਰ ਮਨੁੱਖ ਦੇ ਅੰਦਰੋਂ ਮੌਤ ਦਾ ਡਰ ਕੱਢਣਾ, ਜੀਵਨ ਅਣਖ, ਗੈਰਤ ਅਤੇ ਗੌਰਵ ਨਾਲ ਜਿਊਣਾ ਮਨੁੱਖੀ ਬਰਾਬਰੀ, ਸਹਿਹੋਂਦ, ਸਾਂਝੀਵਾਲਤਾ, ਵਿਸ਼ਵਭਾਈਚਾਰਾ, ਰੱਬੀ-ਏਕਤਾ ਅਤੇ ਮਨੁੱਖੀ ਅਜ਼ਾਦੀ ਸੀ। ਆਪਣੇ ਨਿੱਜੀ ਹਿਤਾਂ ਤੋਂ ਉੱਪਰ ਉਠ ਕੇ ਦੇਸ਼, ਕੌਮ ਲਈ *ਅਪਨਾ ਬਿਗਾਰਿ ਬਿਰਾਂਨਾ ਸਾਂਢੈ॥* ਦੇ ਸਿਧਾਂਤ ਅਨੁਸਾਰ *ਸਰਬੱਤ ਦੇ ਭਲੇ* ਦੀ ਭਾਵਨਾ ਨਾਲ ਵਿਚਰਦਿਆਂ ਇਸ "ਬਿਖਮ ਮਾਰਗ" ਦੇ ਪਾਂਧੀ ਹੋਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਮਨ ਫ਼ਲਸਫ਼ਾ ਦਿੱਤਾ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*
*-ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*
*(ਪੰਨਾ ੫੭੯-੮੦)*
*-ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਸਾਈਂ ਬੁੱਲ੍ਹੇ ਸ਼ਾਹ ਵੱਲੋਂ ਆਖੀ ਗਈ ਇਹ ਕਹਾਵਤ ਠੀਕ ਹੀ ਪ੍ਰਚਲਿਤ ਹੋਈ, *ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ, ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ* ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ *ਹਿੰਦ ਦੀ ਚਾਦਰ* ਅਤੇ ਮਨੁੱਖਤਾ ਦੇ ਧਰਮ-ਰੱਖਿਅਕ ਬਣੇ। ਇਹ ਸੰਘਰਸ਼ ਭਾਵੇਂ ਮੁਗਲ ਸਲਤਨਤ ਵਿਰੁੱਧ ਸੀ ਭਾਵੇਂ ਅੰਗਰੇਜ਼ (ਫਿਰੰਗੀ) ਵਿਰੁੱਧ ਸੀ। ਇਹ ਅਣਕਿਆਸੀਆਂ ਕਠਿਨਾਈਆਂ ਅਤੇ ਕੁਰਬਾਨੀਆਂ ਅਤੇ ਪ੍ਰਿਥੀਏ, ਚੰਦੂ, ਗੰਗੂ ਅਤੇ ਸੁੱਚਾ ਨੰਦ, ਨਿਰੰਜਨੀਏ, ਡੋਗਰਿਆਂ, ਖਾਲਸਾ ਫੌਜਾਂ ਦੇ ਨਮਕਹਰਾਮ ਅਤੇ ਗ਼ੱਦਾਰ ਜਰਨੈਲਾਂ ਆਦਿ ਅਨੇਕਾਂ ਹੀ ਦੇਸ਼ ਅਤੇ ਖਾਲਸਾ ਪੰਥ ਦੇ ਦੋਖੀਆਂ ਵੱਲੋਂ ਕੀਤੀ ਗਈ ਭਾਰੀ ਗ਼ੱਦਾਰੀ ਅਤੇ ਦੇਸ਼-ਧਰੋਹੀ ਦੇ ਘਿਣਾਉਣੇ ਕਾਰਿਆਂ ਦੇ ਬਾਵਜੂਦ ਨਿਰੰਤਰ ਜਾਰੀ ਰਿਹਾ ਅਤੇ ੧੫ ਅਗਸਤ, ੧੯੪੭ ਨੂੰ ਦੇਸ਼ ਨੂੰ ਵਿਦੇਸ਼ੀ ਗ਼ੁਲਾਮੀ ਦੇ ਜੂਲੇ ਹੇਠੋਂ ਮੁਕੰਮਲ ਰੂਪ ਵਿਚ ਅਜ਼ਾਦ ਕਰਵਾਇਆ। ਨਿਰਸੰਦੇਹ ੧੫ ਅਗਸਤ ੧੯੪੭ ਨੂੰ ਹੋਈ ਦੇਸ਼ ਦੀ ਵੰਡ ਦੁਖਦਾਇਕ ਸੀ, ਅੱਜ ਵੀ ਹੈ ਅਤੇ ਭਵਿੱਖ ਵਿਚ ਵੀ ਰਹੇਗੀ। ਪਰੰਤੂ ਇਸ ਲਈ ਸਿੱਖ ਸੰਘਰਸ਼ ਜ਼ਿੰਮੇਵਾਰ ਨਹੀਂ ਸਗੋਂ ਸਾਡੇ ਦੇਸ਼ ਦੇ ਕਈ ਖੁਦ ਰਾਸ਼ਟਰੀ ਕਹਾਉਣ ਵਾਲੇ ਨੇਤਾ ਸਨ ਜਿਹੜੇ ਚੀਚੀ ਉਂਗਲ ਨੂੰ ਖੂਨ ਲਾ ਕੇ ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਦੇਸ਼-ਭਗਤਾਂ ਦੀ ਕਤਾਰ ਵਿਚ ਆ ਖਲੋਤੇ ਸਨ, ਜਿਨ੍ਹਾਂ ਨੇ ਰਾਜ ਸ਼ਕਤੀ ਉੱਤੇ ਕਾਹਲ ਵਿਚ ਕਾਬਜ਼ ਹੋ ਕੇ ਰਾਜ-ਭਾਗ ਦਾ ਸਵਾਦ ਮਾਣਨ ਲਈ ਲੱਖਾਂ ਜਾਨਾਂ ਅਜਾਈਂ ਗਵਾਈਆਂ। ਦੇਸ਼ ਵੰਡਿਆ ਗਿਆ। ਸਿੱਖਾਂ ਦੇ ਪਵਿੱਤਰ ਗੁਰਧਾਮ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਰਹਿ ਗਏ। ਧਰਮ ਦੇ ਨਾਮ ਉੱਤੇ

ਕੀਤੀ ਇਹ ਦੇਸ਼-ਵੰਡ ਅਤਿ ਦੁਖਦਾਈ ਅਤੇ ਗ਼ੈਰ-ਕੁਦਰਤੀ ਸੀ ਅਤੇ ਅੱਜ ਵੀ ਇਸ ਦੇ ਅੱਲੇ ਜ਼ਖਮ ਰਿਸ ਰਹੇ ਹਨ।

ਅਜ਼ਾਦੀ ਦੇ ਇਸ ਲੰਮੇ ਸੰਘਰਸ਼ ਦੌਰਾਨ ਦੇਸ਼ ਅਤੇ ਵਿਦੇਸ਼ ਵਿਚ ਅਨੇਕਾਂ ਛੋਟੀਆਂ-ਵੱਡੀਆਂ ਲਹਿਰਾਂ ਉਠੀਆਂ ਪਰੰਤੂ ਸਭ ਤੋਂ ਵੱਧ, ੮੦ਫੀ ਸਦੀ ਯੋਗਦਾਨ ਪੰਜਾਬੀਆਂ ਖਾਸ ਕਰ ਕੇ "ਗੁਰੂ ਕੇ ਸਿੱਖਾਂ" ਨੇ *"ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥"* ਦੇ ਮਾਰਗ ਉੱਤੇ ਚਲਦਿਆਂ ਪਾਇਆ। ਸੰਘਰਸ਼ ਦੀ ਇਸ ਲੰਬੀ ਗਾਥਾ ਨੂੰ ਹਰ ਰੋਜ਼ ਸਿੱਖ ਅਰਦਾਸ ਵਿਚ ਦੋਵੇਂ ਸਮੇਂ ਦ੍ਰਿੜ੍ਹ ਕਰਵਾਇਆ ਜਾਂਦਾ ਹੈ। ਇਹ ਕੁਰਬਾਨੀਆਂ ਸ਼ੀਰਖੋਰ (ਦੁੱਧ ਚੁੰਘਦੇ) ਬੱਚਿਆਂ ਤੋਂ ਲੈ ਕੇ ੯੨ ਸਾਲ ਦੀ ਉਮਰ ਵਿਚ ਬੰਦ-ਬੰਦ ਕਟਵਾਉਣ ਵਾਲੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਤਕ ਦੀਆਂ ਹੋਈਆਂ। ਇਹ ਸਾਰਾ ਇਤਿਹਾਸ, ਵਿਲੱਖਣ, ਗੌਰਵਸ਼ਾਲੀ, ਨਿਰਾਲਾ, ਅਦੁੱਤੀ ਅਤੇ ਲਾਮਿਸਾਲ ਹੈ। ਸਿੱਖ ਕੌਮ ਨੇ ਦੇਸ਼ ਦੀ ਧਰਤੀ ਉੱਤੇ ਤਾਂ ਦ੍ਰਿੜ੍ਹ ਸੰਕਲਪ ਹੋ ਕੇ ਇਹ ਅਜ਼ਾਦੀ ਦਾ ਸੰਘਰਸ਼ ਲੜਿਆ ਹੀ ਸੀ ਸਗੋਂ ਇਸ ਦੇ ਨਾਲ-ਨਾਲ ਉਨ੍ਹਾਂ ਨੇ ਵਿਦੇਸ਼ਾਂ ਦੀਆਂ ਧਰਤੀਆਂ ਉੱਤੇ ਵੀ ਇਹ ਸੰਘਰਸ਼ ਪੂਰੀ ਸਿਦਕਦਿਲੀ ਨਾਲ ਲੜਿਆ ਜਿਵੇਂ ਕਿ "ਕਾਮਾਗਾਟਾਮਾਰੂ ਜਹਾਜ਼" ਅਤੇ ਗ਼ਦਰ ਲਹਿਰ ਦੇ ਜੁਝਾਰੂ ਯੋਧਿਆਂ ਵੱਲੋਂ ਇਕ ਨਿਵੇਕਲਾ ਇਤਿਹਾਸ ਸਿਰਜਿਆ ਗਿਆ। ਇਸੇ ਤਰ੍ਹਾਂ ਪੰਜਾਬ ਦੀ ਧਰਤੀ ਉੱਤੇ "ਬੱਬਰ ਅਕਾਲੀ ਲਹਿਰ" ਉੱਠੀ ਜਿਸ ਦੌਰਾਨ ਸਿੰਘਾਂ ਨੇ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ ਅਤੇ ਅਜ਼ਾਦੀ ਦਾ ਸਮਾਂ ਹੋਰ ਵੀ ਨੇੜੇ ਲਿਆਂਦਾ। ਇਸ ਲੇਖ ਵਿਚ "ਬੱਬਰ ਅਕਾਲੀ ਲਹਿਰ" ਬਾਰੇ ਸੰਖੇਪ ਵਿਚ ਵਿਚਾਰ ਕਰਨ ਦਾ ਹੰਭਲਾ ਮਾਰਿਆ ਜਾ ਰਿਹਾ ਹੈ ਤਾਂ ਜੋ ਸਰਲ ਭਾਸ਼ਾ ਵਿਚ ਸਾਡੀ ਅਜੋਕੀ ਨੌਜਵਾਨ ਪੀੜ੍ਹੀ ਨੂੰ ਉਸ ਗੌਰਵਮਈ ਅਤੇ ਸ਼ਾਨਾਂਮੱਤੇ ਇਤਿਹਾਸ ਦੇ ਪੰਨਿਆਂ ਉੱਤੇ ਝਾਤ ਪਵਾਈ ਜਾ ਸਕੇ।

ਵਰਣਨਯੋਗ ਹੈ ਕਿ ਵਿਦੇਸ਼ੀ ਹਮਲਾਵਰਾਂ ਨੇ ਦੇਸ਼ ਦੇ ਰਾਜ-ਭਾਗ ਉੱਤੇ ਕਾਬਜ਼ ਹੋ ਕੇ ਭਾਰਤ ਨੂੰ ਗ਼ੁਲਾਮ ਬਣਾ ਲੈਣ ਉਪਰੰਤ ਵਿਦੇਸ਼ੀਆਂ ਪਾਸੋਂ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਵਿੱਢੇ ਸੰਘਰਸ਼ ਵਿਚ ਸਰਗਰਮ ਹਿੱਸਾ ਪਾਉਣ ਵਾਲਿਆਂ ਵਿਰੁੱਧ ਵਿਦੇਸ਼ੀਆਂ ਦੀ ਮਦਦ ਕਰਨ ਵਾਲੇ ਝੋਲੀ-ਚੁੱਕ ਟੋਡੀ ਲੋਕ ਇਨ੍ਹਾਂ ਅਜ਼ਾਦੀ ਦੇ ਪਰਵਾਨਿਆਂ ਦੀ ਮੁਖਬਰੀ ਕਰ ਕੇ ਗ੍ਰਿਫ਼ਤਾਰ ਕਰਾਉਣ ਲਈ ਦੇਸ਼ ਧਰੋਹੀ ਦਾ ਘਿਨਾਉਣਾ ਧੰਦਾ ਕਰ ਕੇ ਵਿਦੇਸ਼ੀਆਂ ਪਾਸੋਂ ਇਨਾਮ ਵਜੋਂ ਵੱਡੀਆਂ ਜਗੀਰਾਂ ਅਤੇ ਮੁਰਾਤਬੇ ਪ੍ਰਾਪਤ ਕਰਦੇ ਰਹੇ। ਦੇਸ਼-ਭਗਤਾਂ ਨਾਲ ਵੈਰ ਕਮਾਉਣ ਅਤੇ ਦੁਸ਼ਟਾਂ ਦਾ ਸਾਥ ਦੇਣ ਵਾਲੇ ਅਜਿਹੇ ਲੋਭੀ, ਲਾਲਚੀ ਅਤੇ ਦੇਸ਼-ਧਰੋਹੀ ਬਿਰਤੀ ਵਾਲੇ ਲੋਕਾਂ ਬਾਰੇ ਗੁਰਬਾਣੀ ਸਾਨੂੰ ਇਉਂ ਸੇਧ ਦਿੰਦੀ ਹੈ। ਸਤਿਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਅਜਿਹੇ ਤ੍ਰਿਸ਼ਨਾਲੂ ਲੋਕ ਆਪਣੀਆਂ ਅਮੁੱਕ ਤ੍ਰਿਸ਼ਨਾਵਾਂ ਦੀ ਅੱਗ ਵਿਚ ਹੀ ਹਮੇਸ਼ਾਂ ਸੜਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਹਲਤ ਅਤੇ ਪਲਤ ਵਿਚ ਸੁਖ-ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ਸਗੋਂ ਉਹ ਹਮੇਸ਼ਾਂ ਹੀ ਹਲਕਾਏ ਕੁੱਤੇ ਵਾਂਗ ਦੁਬਿਧਾ ਵਿਚ ਇਧਰ-ਉਧਰ ਦੌੜਦੇ

ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ। ਗੁਰਵਾਕ ਹੈ:

*-ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ॥*
*ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥*
*ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ॥*
*ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ॥*
*ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ॥* *(ਪੰਨਾ ੬੪੯)*
*-ਜੀਅਹੁ ਮੈਲੇ ਬਾਹਰਹੁ ਨਿਰਮਲ॥*
*ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥*
*ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥* *(ਪੰਨਾ ੯੧੯)*

ਅਜਿਹੇ ਲੋਕਾਂ ਦੀ ਬੁੱਧੀ ਇਤਨੀ ਭ੍ਰਿਸ਼ਟ ਹੋ ਜਾਂਦੀ ਹੈ ਅਤੇ ਆਤਮਾ ਇਤਨੀ ਮਲੀਨ ਹੋ ਜਾਂਦੀ ਹੈ ਕਿ ਪਾਪਾਂ ਦੀ ਇਸ ਗੰਦੀ ਖੇਡ ਵਿਚ ਹੀ ਮਸਤ ਰਹਿੰਦੇ ਹਨ ਅਤੇ ਅੰਤ ਨੂੰ ਆਪਣੀ ਪਾਪਾਂ ਦੀ ਪੰਡ ਭਾਰੀ ਕਰ ਕੇ ਇਸ ਸੰਸਾਰ ਤੋਂ ਆਪਣੇ ਦੁਰਲੱਭ ਜੀਵਨ ਨੂੰ ਬਰਬਾਦ ਕਰ ਕੇ ਪੱਲਾ ਝਾੜ ਕੇ ਅਤੇ ਹਾਰ ਕੇ ਤੁਰਦੇ ਲੱਗਦੇ ਹਨ ਅਤੇ ਉਹ ਹਮੇਸ਼ਾਂ ਕਈ ਲੋਕਾਂ ਦੀ ਘਿਰਣਾ ਦੇ ਪਾਤਰ ਬਣੇ ਰਹਿੰਦੇ ਹਨ। ਗੁਰ-ਫੁਰਮਾਨ ਹੈ:

*ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥* *(ਪੰਨਾ ੯੩੫)*

ਅੰਗਰੇਜ਼ ਨੇ ਰਾਜ ਸ਼ਕਤੀ, ਜਬਰ, ਜ਼ੁਲਮ ਅਤੇ ਧੋਖੇ ਨਾਲ ਭਾਰਤ ਉੱਤੇ ਕਾਬਜ਼ ਹੋ ਕੇ ਇਕ ਮਜ਼ਬੂਤ "ਜਾਬਰ ਸ਼ਕਤੀ" ਸਥਲ (ਮਹਿਲ) ਉਸਾਰ ਲਿਆ ਸੀ। ਪਿੰਡ ਦਾ ਚੌਕੀਦਾਰ, ਨੰਬਰਦਾਰ, ਇਨਾਮਦਾਰ, ਕੁਰਸੀ-ਨਸ਼ੀਨ, ਜੈਲਦਾਰ, ਸਫੈਦਪੋਸ਼, ਜਗੀਰਦਾਰ ਅਤੇ ਜ਼ਾਲਮ ਪੁਲਿਸ ਪ੍ਰਬੰਧ ਇਸ "ਜ਼ੁਲਮੀ ਸ਼ਕਤੀ" ਦੇ ਮਹਿਲ ਦੇ ਮਜਬੂਤ ਸਤੰਭ ਸਨ। ਇਹ ਭਾਰਤੀ ਲੋਕ ਆਪਣੀਆਂ ਨਿੱਕੀਆਂ-ਨਿੱਕੀਆਂ ਗਰਜਾਂ ਦੀ ਪੂਰਤੀ, ਫੋਕੀ ਸ਼ੋਹਰਤ ਅਤੇ ਹਉਮੈਂ ਅਤੇ ਵਿਦੇਸ਼ੀ ਮਾਲਕਾਂ ਨੂੰ ਖੁਸ਼ ਕਰਨ ਖਾਤਰ ਆਪਣੇ ਹੀ ਭਰਾਵਾਂ ਉੱਤੇ ਜ਼ੁਲਮ ਢਾਹ ਰਹੇ ਸਨ ਅਤੇ ਦੇਸ਼ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਦੀਆਂ ਮਜ਼ਬੂਤ ਕੜੀਆਂ ਬਣ ਕੇ ਦੇਸ਼ ਧਰੋਹੀ ਦੇ ਧੰਦੇ ਵਿਚ ਬੜੀ ਬੇਹਿਯਾਹੀ ਨਾਲ ਕਾਰਜਸ਼ੀਲ ਸਨ। ਖਾਲਸਾ ਪੰਥ ਲਈ ਲੋਕਾਂ ਨਾਲ ਹੁੰਦੀ ਇਸ ਧਿੰਙਾਜ਼ੋਰੀ, ਬੇਰਹਿਮੀ, ਜਬਰ, ਜ਼ੁਲਮ, ਦੁਰਾਚਾਰ ਅਤੇ ਅਤਿਆਚਾਰ ਨੂੰ ਝੱਲਣਾ ਮੁਸ਼ਕਲ ਸੀ। ਇਸ ਲਈ *"ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ"* ਅਨੁਸਾਰ ਇਨ੍ਹਾਂ ਗੰਭੀਰ ਅਤੇ ਖੂਨੀ ਚੁਣੌਤੀਆਂ ਨੂੰ ਵੰਗਾਰਿਆ ਅਤੇ ਇਨ੍ਹਾਂ "ਜ਼ੁਲਮੀ ਸ਼ਕਤੀ ਦੇ ਮਹਿਲ" ਦੇ ਮਜ਼ਬੂਤ ਸਤੰਬਾਂ ਨੂੰ ਨਿਸ਼ਾਨਾ ਬਣਾਇਆ ਤਾਂ ਜੋ ਇਸ ਜਾਬਰ ਅਤੇ ਜ਼ੁਲਮ ਦੇ ਮਹਿਲ ਨੂੰ ਢਾਹ-ਢੇਰੀ ਕੀਤਾ ਜਾ ਸਕੇ। ਜਦੋਂ ਇਹ ਸਤੰਭ ਸਿੱਖ-ਸ਼ਕਤੀ ਸਾਹਮਣੇ ਕੰਬ ਰਹੇ ਸਨ ਅਤੇ ਜਾਬਰ ਸ਼ਕਤੀ ਦਾ ਮਹਿਲ ਹੈਰਾਨ, ਪ੍ਰੇਸ਼ਾਨ ਹੁੰਦਿਆਂ ਹੋਇਆਂ ਡਾਵਾਂਡੋਲ ਹੋ ਰਿਹਾ ਸੀ ਤਦੋਂ ਉਸ ਪ੍ਰਕ੍ਰਿਆ ਨਾਲ ਮੁਰਦਾ ਭਾਰਤੀ ਜਨਤਾ ਅੰਦਰ ਇਕ ਨਵਾਂ ਜੋਸ਼, ਜਜ਼ਬਾ, ਜਾਗ੍ਰਿਤੀ, ਗ਼ੈਰਤ ਅਤੇ ਅਣਖ ਜਾਗਣ ਲੱਗੀ ਅਤੇ ਲੋਕਾਂ ਦੇ ਮਨਾਂ ਵਿੱਚੋਂ

ਮੌਤ ਦਾ ਡਰ ਅਤੇ ਰਾਜ ਦੀ ਦਹਿਸ਼ਤ ਖਤਮ ਹੋਣ ਲੱਗੀ ਅਤੇ ਇਉਂ ਮਜ਼ਬੂਤ ਲੋਕ-ਲਹਿਰਾਂ ਖੜ੍ਹੀਆਂ ਹੋ ਗਈਆਂ।

ਇਤਿਹਾਸ ਗਵਾਹ ਹੈ ਕਿ ਇਸ ਲੰਮੇ ਸੰਘਰਸ਼ ਦੌਰਾਨ ਪਹਿਲਾਂ ਮੁਗਲਾਂ ਵਿਰੁੱਧ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਚਾਰ ਲੜਾਈਆਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਛੋਟੀਆਂ-ਵੱਡੀਆਂ ਕਈ ਲੜਾਈਆਂ, ਬਾਬਾ ਬੰਦਾ ਸਿੰਘ ਬਹਾਦਰ ਅਤੇ ਬਾਰ੍ਹਾਂ ਸਿੱਖ ਮਿਸਲਾਂ ਵੱਲੋਂ ਕੀਤੇ ਜ਼ੋਰਦਾਰ ਸੰਘਰਸ਼ ਦੌਰਾਨ ਮੁਗਲ ਸਲਤਨਤ ਦੀ ਮਦਦ ਕਰਨ ਅਤੇ ਮੁਖਬਰੀਆਂ ਕਰਨ ਵਾਲੇ ਅਤੇ ਦੇਸ਼-ਧਰੋਹੀ ਦੇ ਕੂੜੇ ਧੰਦੇ ਵਿੱਚੋਂ ਇਨਾਮ ਖੱਟਣ ਵਾਲੇ ਇੱਥੋਂ ਦੇ ਭਾਰਤੀ ਲੋਕ ਅਤੇ ਛੋਟੀਆਂ-ਛੋਟੀਆਂ ਭਾਰਤੀ ਰਿਆਸਤਾਂ ਦੇ ਰਾਜੇ ਅਤੇ ਜਗੀਰਦਾਰ, ਜ਼ੈਲਦਾਰ ਅਤੇ ਸਫੈਦਪੋਸ਼ ਆਦਿ ਹੀ ਸਨ। ਫਿਰ ਮਹਾਰਾਜਾ ਰਣਜੀਤ ਸਿੰਘ ਦੇ ੧੮੩੯ ਈ. ਨੂੰ ਅਕਾਲ ਚਲਾਣੇ ਉਪਰੰਤ ਖ਼ਾਲਸਾ ਫੌਜਾਂ ਵੱਲੋਂ ਫਿਰੰਗੀਆਂ ਵਿਰੁੱਧ ਲੜੀਆਂ ਗਈਆਂ ਸਾਰੀਆਂ ਲੜਾਈਆਂ ਵਿਚ ਭਾਰਤੀ ਫੌਜਾਂ ਹੀ ਫਿਰੰਗੀਆਂ ਦੀਆਂ ਫੌਜਾਂ ਨਾਲ ਮਿਲ ਕੇ ਲੜਦੀਆਂ ਰਹੀਆਂ ਅਤੇ ਦੇਸ਼ ਨੂੰ ਮੁਕੰਮਲ ਰੂਪ ਵਿਚ ਫਿਰੰਗੀਆਂ ਦੀ ਗ਼ੁਲਾਮੀ ਦੇ ਜੂਲੇ ਥੱਲੇ ਧਕੇਲ ਦਿੱਤਾ।

ਸਿੰਘਾਂ ਅਤੇ ਫਿਰੰਗੀਆਂ ਦੇ ਦਰਮਿਆਨ ਲੜੀਆਂ ਗਈਆਂ ਲੜਾਈਆਂ ਦੇ ਇਸ ਤੱਥ ਦੀ ਪੁਸ਼ਟੀ ਪੰਜਾਬ ਦੇ ਪ੍ਰਸਿੱਧ ਕਵੀ ਅਤੇ ਸ਼ਾਇਰ ਅਤੇ ਚਸ਼ਮਦੀਦ ਗਵਾਹ ਸ਼ਾਹ ਮੁਹੰਮਦ ਨੇ ਆਪਣੀ ਪੁਸਤਕ "ਜੰਗਨਾਮਾ ਸਿੰਘਾਂ ਅਤੇ ਫਿਰੰਗੀਆਂ ਦਾ' ਵਿਚ ਇਉਂ ਕੀਤੀ ਹੈ:

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,*
*ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ।*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,*
*ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।...*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,*
*ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।*

ਇਸ ਦੇ ਨਾਲ ਹੀ ਲਾਹੌਰ ਦਰਬਾਰ ਦੇ ਅਹਿਲਕਾਰਾਂ ਅਤੇ ਖਾਲਸਾ ਫੌਜਾਂ ਦੇ ਜਰਨੈਲਾਂ ਖਾਸ ਕਰ ਕੇ ਮਿਸਰ ਲਾਲ ਸਿਹੁੰ, ਤੇਜ ਸਿਹੁੰ, ਡੋਗਰੇ ਧਿਆਨ ਸਿਹੁੰ, ਹੀਰਾ ਸਿਹੁੰ, ਗੁਲਾਬ ਸਿਹੁੰ, ਪਹਾੜਾ ਸਿਹੁੰ ਆਦਿ ਵੱਲੋਂ ਕੀਤੀ ਗਈ ਗ਼ੱਦਾਰੀ ਦੀ ਪੁਸ਼ਟੀ ਵੀ ਸ਼ਾਹ ਮੁਹੰਮਦ ਨੇ ਆਪਣੀ ਇਸੇ ਪੁਸਤਕ ਵਿਚ ਕੀਤੀ ਹੈ। ਲਾਹੌਰ ਦਰਬਾਰ ਦੇ ਵੱਡੇ ਅਹਿਲਕਾਰਾਂ, ਖਾਲਸਾ ਫੌਜਾਂ ਦੇ ਗ਼ੱਦਾਰ, ਨਮਕ ਹਰਾਮ, ਅਕ੍ਰਿਤਘਣ ਜਰਨੈਲਾਂ ਦੀ ਗ਼ੱਦਾਰੀ ਅਤੇ ਅੰਗਰੇਜ਼ ਦੀ ਕਮਾਨ ਹੇਠ ਖ਼ਾਲਸਾ ਫੌਜਾਂ ਵਿਰੁੱਧ ਭਾਰਤੀ ਫੌਜਾਂ ਵੱਲੋਂ ਲੜੀਆਂ ਲੜਾਈਆਂ ਆਦਿ ਕਾਰਨਾਂ ਕਰ ਕੇ ਅੰਤ ੧੮੪੯ ਈ. ਨੂੰ ਅੰਗਰੇਜ਼ ਨੇ ਬੜੀ ਬੇਹਿਯਾਈ ਅਤੇ ਧੋਖੇਧੜੀ ਨਾਲ ਦੇਸ਼ ਪੰਜਾਬ ਨੂੰ "ਜਬਤ" ਕਰ ਲਿਆ ਅਤੇ ਇਸ ਤਰ੍ਹਾਂ "ਸਮੁੱਚਾ ਭਾਰਤ" ਹੀ ਫਿਰੰਗੀ ਦਾ ਗ਼ੁਲਾਮ ਹੋ ਗਿਆ। ਪਰੰਤੂ ਬਹੁਤ ਹੀ ਥੋੜ੍ਹੇ ਸਮੇਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਨਾਲ ਸਰਸ਼ਾਰ ਸੰਤ-ਸਿਪਾਹੀ

ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀ ਦੇ ਉੱਤਰਾਧਿਕਾਰੀ ਬਾਬਾ ਮਹਾਰਾਜ ਸਿੰਘ ਜੀ ਪਿੰਡ ਉੱਚੀ ਰੱਬੋਂ (ਨੇੜੇ ਖੰਨਾ) ਵਾਲਿਆਂ ਨੇ ਅੰਗਰੇਜ਼ੀ ਹਕੂਮਤ ਵਿਰੁੱਧ ਦੇਸ਼ ਨੂੰ ਅਜ਼ਾਦ ਕਰਾਉਣ ਲਈ ਬਗ਼ਾਵਤ ਦਾ ਝੰਡਾ ਚੁੱਕ ਲਿਆ ਅਤੇ ਪੂਰੀ ਵਿਉਂਤਬੰਦੀ ਨਾਲ ਅੰਗਰੇਜ਼ ਤੋਂ ਪੰਜਾਬ ਨੂੰ ਅਜ਼ਾਦ ਕਰਾਉਣ ਲਈ ਸਾਰੀ ਯੋਜਨਾ ਬਣਾਈ ਗਈ ਅਤੇ ੩ ਜਨਵਰੀ, ੧੮੫੦ ਈ. ਨੂੰ ਇਹ ਕਾਰਜ ਨੇਪਰੇ ਚਾੜ੍ਹਿਆ ਜਾਣਾ ਸੀ ਪਰੰਤੂ ਨਾਲ ਦੇ ਹੀ ਇਕ ਸਾਥੀ ਵੱਲੋਂ ਲਾਲਚ ਕਾਰਨ ਗ਼ੱਦਾਰੀ ਕਰਨ ਕਰ ਕੇ ਬਾਬਾ ਮਹਾਰਾਜ ਸਿੰਘ ਨੂੰ ੨੮ ਦਸੰਬਰ, ੧੮੪੯ ਈ. ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅਨੇਕਾਂ ਹੀ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਉਨ੍ਹਾਂ ਨੂੰ ਸਿੰਘਾਪੁਰ ਦੀ ਜੇਲ ਅੰਦਰ ੫ ਜੁਲਾਈ, ੧੮੫੬ ਨੂੰ ਸ਼ਹੀਦ ਕਰ ਦਿੱਤਾ ਗਿਆ। ਪਰੰਤੂ ਦੇਸ਼ ਦੀ ਅਜ਼ਾਦੀ ਲਈ ਸਿੱਖ-ਸੰਘਰਸ਼ ਨਿਰੰਤਰ ਜਾਰੀ ਰਿਹਾ। ਇਸ ਤਰ੍ਹਾਂ ਸਪੱਸ਼ਟ ਹੈ ਕਿ ਫਿਰੰਗੀ ਦੀ ਸਰਕਾਰ ਵਿਰੁੱਧ ਅਤੇ ਉਸ ਤੋਂ ਦੇਸ਼ ਨੂੰ ਅਜ਼ਾਦ ਕਰਾਉਣ ਹਿੱਤ ਸਭ ਤੋਂ ਪਹਿਲਾਂ ਸੰਘਰਸ਼ ਤਥਾ ਅਜ਼ਾਦੀ ਦੀ ਲੜਾਈ ਖਾਲਸਾ ਪੰਥ ਨੇ ਹੀ ਅਰੰਭੀ।

੧੮੭੩ ਈ. ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਖ਼ਾਲਸਾ ਕਾਲਜ ਦੇ ਚਾਰ ਸਿੱਖ ਵਿਦਿਆਰਥੀਆਂ ਦੇ ਈਸਾਈ ਮੱਤ ਧਾਰਨ ਕਰਨ ਨੂੰ ਸਿੱਖ ਕੌਮ ਅੰਦਰ ਆ ਰਹੇ ਨਿਘਾਰ ਨੂੰ ਭਾਂਪਦਿਆਂ ਹੋਇਆਂ ਸਿੱਖਾਂ ਅੰਦਰ ਸਿੱਖੀ ਵਿਚ ਪਰਪੱਕਤਾ ਕਾਇਮ ਕਰਨ ਅਤੇ ਸਰਬਪੱਖੀ ਸੁਤੰਤਰਤਾ ਦਾ ਜਜ਼ਬਾ ਉਜਾਗਰ ਕਰਨ ਹਿਤ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਵੱਲੋਂ ਸਿੰਘ ਸਭਾ ਲਹਿਰ ਅਰੰਭ ਕੀਤੀ ਗਈ ਅਤੇ ਇਸ ਲਹਿਰ ਦੇ ਪ੍ਰਚੰਡ ਹੋਣ ਨਾਲ ਜਿੱਥੇ ਸਿੱਖ ਨੌਜੁਆਨਾਂ ਅੰਦਰ ਸਿੱਖੀ ਦਾ ਜਜ਼ਬਾ ਪਰਪੱਕ ਹੋਇਆ ਉੱਥੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਨਿਰੰਤਰ ਚੱਲ ਰਹੇ ਸਿੱਖ ਸੰਘਰਸ਼ ਨੂੰ ਵੀ ਪੂਰਾ ਬਲ ਮਿਲਿਆ। ਵੀਹਵੀ ਸਦੀ ਦੇ ਅਰੰਭ ਵਿਚ ਸਿੱਖ-ਸੰਘਰਸ਼ ਦੇਸ਼ ਅਤੇ ਵਿਦੇਸ਼ਾਂ ਦੀ ਧਰਤੀ ਉੱਤੇ ਵੱਖ-ਵੱਖ ਰੂਪਾਂ ਵਿਚ ਪੂਰੇ ਜੋਸ਼ ਅਤੇ *"ਨਿਸਚੈ ਕਰ ਅਪਨੀ ਜੀਤ ਕਰੋਂ"* ਦੇ ਜਜ਼ਬੇ ਨਾਲ ਅਰੰਭ ਹੋਇਆ।

ਇਸ ਤਰ੍ਹਾਂ ਇਹ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿੱਖ ਕੌਮ ਤਥਾ ਖਾਲਸਾ ਪੰਥ ਨੇ ਨਾ ਤਾਂ ਮੁਗਲਾਂ ਦੀ ਸਰਦਾਰੀ ਕਬੂਲੀ ਅਤੇ ਨਾ ਹੀ ਅੰਗਰੇਜ਼ ਫਿਰੰਗੀ ਦੀ। ਸਾਰਾ ਲੰਬਾ ਸੰਘਰਸ਼ ਮੁੱਢਲੇ ਤੌਰ ਉੱਤੇ ਸ਼ਾਂਤਮਈ ਹੀ ਸੀ ਪਰੰਤੂ ਜਦੋਂ ਜ਼ਾਲਮ ਦੇ ਜਬਰ ਦੀ ਸਿਖਰ ਆ ਜਾਂਦੀ ਰਹੀ ਤਾਂ ਫਿਰ, *"ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ। ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।"* ਅਰਥਾਤ ਜਦੋਂ ਸਾਰੇ ਸ਼ਾਂਤਮਈ ਹੀਲੇ ਨਾਕਾਮਯਾਬ ਹੋ ਜਾਣ ਤਾਂ ਫਿਰ ਤਲਵਾਰ ਚੁੱਕਣੀ ਹੀ ਜਾਇਜ਼ ਹੈ, ਦੇ ਸਿਧਾਂਤ ਅਨੁਸਾਰ ਖਾਲਸਾ ਪੰਥ ਨੇ ਹਥਿਆਰਬੰਦ ਘੋਲ ਵੀ ਕੀਤਾ। ਇਹ ਗੁਰੂ-ਕਾਲ ਵਿਚ ਵੀ ਹੋਇਆ ਅਤੇ ਗੁਰੂ-ਕਾਲ ਤੋਂ ਮਗਰੋਂ ਵੀ। ਜਦੋਂ ਅੰਗਰੇਜ਼ ਨੇ ਸਿੱਖ ਰਾਜ ਖਤਮ ਕਰ ਕੇ "ਦੇਸ਼ ਪੰਜਾਬ" ਉੱਤੇ ਧੋਖੇ ਨਾਲ ਕਬਜ਼ਾ ਕਰ ਲਿਆ ਤਾਂ ਸਿੱਖ ਕੌਮ ਨੂੰ ਅਤਿ ਕਮਜ਼ੋਰ ਕਰਨ ਹਿੱਤ ਸਿੱਖੀ ਦੇ ਸੋਮਿਆਂ "ਗੁਰਦੁਆਰਾ ਸਾਹਿਬਾਨ" ਦੇ ਪ੍ਰਬੰਧ ਉੱਤੇ ਆਪਣੇ ਪਾਲਤੂ ਟੋਡੀਆਂ-ਮਹੰਤਾਂ ਅਤੇ ਗੁੰਡਿਆਂ ਦਾ

ਕਬਜ਼ਾ ਕਰਵਾ ਕੇ ਗੁਰਦੁਆਰਾ ਸਾਹਿਬਾਨ ਦੀ ਸ਼ਰ-ਏ-ਆਮ ਬੇਹੁਰਮਤੀ ਕਰਵਾਈ ਜਾਣ ਲੱਗੀ ਅਤੇ ਗੁਰ-ਮਰਿਆਦਾ ਨੂੰ ਤਹਿਸ-ਨਹਿਸ ਕਰ ਦਿੱਤਾ ਜਾਣ ਲੱਗਾ ਅਤੇ ਗੁਰਬਾਣੀ ਅਤੇ ਸਿੱਖ-ਸਿਧਾਂਤ ਬਾਰੇ ਕਈ ਕਿਸਮ ਦੇ ਭਰਮ-ਭੁਲੇਖੇ ਖੜ੍ਹੇ ਕੀਤੇ ਜਾਣ ਲੱਗੇ (ਕੁਝ ਸ਼ਕਤੀਆਂ ਅੱਜ ਵੀ ਇਹ ਨਖਿਧ ਅਤੇ ਕੂੜਾ ਪੰਥ ਵਿਰੋਧੀ ਧੰਦਾ ਪੂਰੀ ਤਰ੍ਹਾਂ ਸ਼ਾਤਰ ਅਤੇ ਸਾਜ਼ਿਸ਼ੀ ਢੰਗ ਨਾਲ ਕਰ ਰਹੀਆਂ ਹਨ, ਜਿਸ ਨਾਲ ਨਿਸਚੇ ਹੀ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ ਅਤੇ ਅਸੀਂ ਆਪਣੀ ਥੋੜ੍ਹਚਿਰੀਆਂ ਅਤੇ ਨਿਗੂਣੀਆਂ ਗਰਜ਼ਾਂ ਨਿੱਜਪ੍ਰਸਤੀ ਅਤੇ ਪਰਵਾਰਪ੍ਰਸਤੀ ਦੇ ਮੋਹ-ਜਾਲ ਵਿਚ ਫਸੇ ਹੋਏ ਹੋਣ ਕਰ ਕੇ ਸਾਜ਼ਿਸ਼ੀ ਚੁੱਪ ਧਾਰਨ ਕਰੀ ਬੈਠੇ ਹਾਂ। ਬਸ! ਫੋਕੀ ਅਤੇ ਭਰਮਾਊ ਬਿਆਨਬਾਜ਼ੀ ਅਤੇ ਬਾਹਰੀ ਵਿਖਾਵਾ ਹੀ ਕਰ ਰਹੇ ਹਾਂ) ੧੯੧੯ ਈ. ਦੇ ਜੱਲ੍ਹਿਆਂ ਵਾਲੇ ਬਾਗ਼ ਦੇ ਖੂਨੀ ਸਾਕੇ ਲਈ ਜ਼ਿੰਮੇਵਾਰ ਅੰਗਰੇਜ਼ ਜਰਨਲ ਓਡਵਾਇਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਕਾਬਜ਼ ਫਿਰੰਗੀ ਦੇ ਝੋਲੀਚੁੱਕ ਸਰਬਰਾਹ ਰੂੜ ਸਿੰਘ ਨੇ "ਸੱਚੇ ਸਿੱਖ" ਦਾ ਖਿਤਾਬ ਅਤੇ ਸਿਰੋਪਾਓ ਦੇ ਦਿੱਤਾ ਅਤੇ ਸ਼ਹੀਦ ਹੋਣ ਵਾਲੇ ਭਾਰਤੀਆਂ ਨੂੰ ਦੇਸ਼-ਧਰੋਹੀ ਅਤੇ ਗ਼ੱਦਾਰ ਦਾ ਖਿਤਾਬ ਦੇ ਦਿੱਤਾ। ਨਿਸਚੇ ਹੀ ਇਸ ਘਟਨਾ ਨਾਲ ਸਿੱਖ ਹਿਰਦਿਆਂ ਅੰਦਰ ਰੋਸ ਹੋਰ ਵਧ ਗਿਆ ਅਤੇ ਇਸ ਘਟਨਾ ਨੇ ਗੁਰਦੁਆਰਾ ਸੁਧਾਰ ਲਹਿਰ, ਗ਼ੱਦਰ ਲਹਿਰ ਅਤੇ ਬੱਬਰ ਅਕਾਲੀ ਲਹਿਰ ਨੂੰ ਹੋਰ ਪ੍ਰਚੰਡ ਕਰ ਦਿੱਤਾ। ਆਪਣੇ ਟੁੱਕੜਬੋਚ ਨੰਬਰਦਾਰਾਂ/ਜ਼ੈਲਦਾਰਾਂ ਅਤੇ ਸਫੈਦਪੋਸ਼ਾਂ ਰਾਹੀਂ ਪਹਿਲੇ ਸੰਸਾਰ ਮਹਾਂਯੁੱਧ ਲਈ ਸਿੱਖ ਨੌਜੁਆਨਾਂ ਦੀ ਬਲੀ ਦੇਣ ਲਈ ਜਬਰੀ ਫੌਜੀ ਭਰਤੀ ਲਈ ਮਜ਼ਬੂਰ ਕੀਤਾ ਜਾਣ ਲੱਗਾ ਅਤੇ ੧੯੧੯ ਈ. ਵਿਚ ਮਹਾਂਯੁੱਧ ਦੀ ਸਮਾਪਤੀ ਉੱਤੇ ਸਿੱਖ ਸਾਬਕਾ ਫੌਜੀਆਂ ਨਾਲ ਦੁਰਵਿਵਹਾਰ ਕੀਤਾ ਜਾਣ ਲੱਗਾ ਅਤੇ ਕਿਸਾਨੀ ਨੂੰ ਕਮਜ਼ੋਰ ਕਰਨ ਲਈ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਖਤਮ ਕੀਤੇ ਗਏ ਜਗੀਰਦਾਰੀ ਸਿਸਟਮ ਨੂੰ ਮੁੜ ਸੁਰਜੀਤ ਅਤੇ ਮਜ਼ਬੂਤ ਕੀਤਾ ਗਿਆ। ਗ਼ਦਰ ਪਾਰਟੀ ਦੇ ਮੋਢੀਆਂ ਵਿੱਚੋਂ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ ੧੯੧੫ ਈ. ਨੂੰ ਫਾਂਸੀ ਉੱਤੇ ਲਟਕਾ ਕੇ ਸ਼ਹੀਦ ਕਰ ਦਿੱਤਾ। ਰਿਆਸਤ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਸਿੱਖ ਸਿਧਾਂਤਾਂ ਦੇ ਪੱਕੇ ਧਾਰਨੀ ਹੋਣ ਕਰ ਕੇ ਗੱਦੀਓਂ ਲਾਹ ਕੇ ਮਦਰਾਸ ਦੀ ਬਦਨਾਮ ਜੇਲ੍ਹ "ਕੋਡਾਈ ਕਨਾਲ" ਵਿਖੇ ਕੈਦ ਕਰ ਦਿੱਤਾ ਗਿਆ ਅਤੇ ਜਿੱਥੇ ਅੰਤ ਨੂੰ ਉਹ ਅਕਾਲ ਚਲਾਣਾ ਕਰ ਗਏ। ਅੰਗਰੇਜ਼ੀ ਸਰਕਾਰ ਦੇ ਇਸ ਧੱਕੇ ਵਿਰੁੱਧ ਰੋਸ ਕਰਨ ਹਿਤ ਅਰੰਭ ਕੀਤੇ ਗਏ ਸ੍ਰੀ ਅਖੰਡ ਪਾਠ ਸਾਹਿਬ ਨੂੰ ਪੁਲਿਸ ਪ੍ਰਸਾਸ਼ਨ ਵੱਲੋਂ ਖੰਡਤ ਕੀਤਾ ਗਿਆ ਜਿਸ ਦੇ ਨਤੀਜੇ ਦੇ ਤੌਰ ਉੱਤੇ ਗੰਗਸਰ ਜੈਤੋਂ ਦਾ ਮੋਰਚਾ ਲਾਇਆ ਗਿਆ ਜਿਸ ਨੂੰ ਫੇਲ੍ਹ ਕਰਨ ਹਿਤ ਸਰਕਾਰ ਅੰਗਰੇਜ਼ੀ ਨੇ ਸਿੰਘਾਂ ਦੇ ਸ਼ਾਂਤਮਈ ਅਤੇ ਨਿਹੱਥੇ ਜਥਿਆਂ ਉੱਤੇ ਅਕਹਿ ਜ਼ੁਲਮ ਢਾਹੇ, ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਵੀ ਅਸਹਿ ਜ਼ੁਲਮ ਕੀਤਾ ਗਿਆ ਇੱਥੋਂ ਤਕ ਕਿ ਇਸ ਸ਼ਾਂਤਮਈ ਨਿਹੱਥੇ ਸੰਘਰਸ਼ ਵਿਚ ਫਿਰੰਗੀ ਦੀ ਪੁਲਿਸ ਵੱਲੋਂ ਢਾਹੇ ਗਏ ਅਣਮਨੁੱਖੀ ਜ਼ੁਲਮ ਕਾਰਨ ਬੁਰੀ ਤਰ੍ਹਾਂ ਜ਼ਖਮੀ ਹੋਏ ਸਤਿਆਗ੍ਰਹੀ ਸਿੰਘਾਂ ਨੂੰ ਲੰਗਰ ਛਕਾਉਣ ਲਈ ਰੇਲ ਗੱਡੀ ਨੂੰ

ਰੋਕਣ ਲਈ ਪੰਜਾ ਸਾਹਿਬ (ਪਾਕਿਸਤਾਨ) ਵਿਖੇ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ ਨੂੰ ਰੇਲ ਗੱਡੀ ਹੇਠ ਸ਼ਹੀਦੀ ਪ੍ਰਾਪਤ ਕਰਨੀ ਪਈ। ਗੁਰਦੁਆਰਾ ਨਨਕਾਣਾ ਸਾਹਿਬ ਨੂੰ ਮਹੰਤਾਂ ਦੇ ਕੁਪ੍ਰਬੰਧ ਤੋਂ ਅਜ਼ਾਦ ਕਰਾਉਣ ਲਈ ਗਏ ਭਾਈ ਲਛਮਣ ਸਿੰਘ ਦੇ ਜਥੇ ਉੱਤੇ ਭਾਰੀ ਜ਼ੁਲਮ ਢਾਹਿਆ ਗਿਆ ਅਤੇ ਇਨ੍ਹਾਂ ਨਿਹੱਥੇ ਸਿੰਘਾਂ ਨੂੰ ਜਿਉਂਦੇ-ਜੀਅ ਹੀ ਸਾੜ ਦਿੱਤਾ ਗਿਆ ਅਤੇ ਜੰਡਾਂ ਨਾਲ ਪੁੱਠੇ ਲਟਕਾ ਕੇ ਅੱਗ ਲਗਾ ਦਿੱਤੀ ਗਈ। ਉੱਧਰ ਦੇਸ਼ ਉੱਤੇ ਰਾਜਕੀ ਜ਼ੁਲਮ ਰਾਹੀਂ ਹੋਰ ਸਖ਼ਤ ਸ਼ਿਕੰਜਾ ਕੱਸਣ ਹਿਤ "ਰੋਲਟ ਐਕਟ" ਲਾਗੂ ਕਰ ਦਿੱਤਾ ਗਿਆ। ਭਾਵ ਭਾਰਤੀ ਜਨਤਾ ਅਤੇ ਖਾਸ ਕਰ ਕੇ ਖਾਲਸਾ ਪੰਥ ਉੱਤੇ ਜਬਰ ਅਤੇ ਜ਼ੁਲਮ ਦੀ ਹਨੇਰੀ ਝੁਲਾ ਦਿੱਤੀ। ਗੰਗਸਰ ਜੈਤੋਂ ਦੇ ਮੋਰਚੇ ਦੌਰਾਨ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰਦੇ ਨਿਹੱਥੇ ਸਿੰਘਾਂ ਦੇ ਜਥਿਆਂ ਉੱਤੇ ਪੈਂਦੀ ਗੋਲੀਆਂ ਦੀ ਬੁਛਾੜ ਅਤੇ ਬੇਰਹਿਮੀ ਨਾਲ ਡਾਂਗਾਂ ਨਾਲ ਕੀਤੀ ਜਾਂਦੀ ਕੁਟਾਈ ਨੂੰ ਵੇਖ ਕੇ ਸ੍ਰੀ ਮਦਨ ਮੋਹਨ ਮਾਲਵੀਆ ਨੇ ਕਿਹਾ ਸੀ ਕਿ ਜੇਕਰ ਦੇਸ਼ ਨੂੰ ਅਵੱਸ਼ ਹੀ ਅਜ਼ਾਦ ਕਰਾਉਣਾ ਹੈ ਤਾਂ ਭਾਰਤ ਦੇ ਹਰ ਘਰ ਵਿੱਚੋਂ ਘੱਟੋ-ਘੱਟ ਇਕ ਪੁੱਤਰ ਸਿੰਘ ਜ਼ਰੂਰ ਸਜੇ। ਇਸੇ ਤਰ੍ਹਾਂ ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਸ਼ਾਂਤਮਈ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰਦੇ ਨਿਹੱਥੇ ਸਤਿਆਗ੍ਰਹੀ ਸਿੰਘਾਂ ਦੇ ਜਥਿਆਂ ਨੂੰ ਬੜੀ ਦਰਿੰਦਗੀ ਅਤੇ ਨਿਰਦਈਪੁਣੇ ਨਾਲ ਸਰਕਾਰ ਅੰਗਰੇਜ਼ੀ ਦੀ ਪੁਲਿਸ ਵੱਲੋਂ ਕੁੱਟ-ਕੁੱਟ ਕੇ ਅਧਮੋਇਆ ਕਰਦਿਆਂ ਵੇਖ ਕੇ ਪਾਦਰੀ ਸੀ. ਐਫ. ਐਂਡਰਿਊਜ਼ ਸਿੰਘਾਂ ਦੀ ਦ੍ਰਿੜ੍ਹਤਾ ਅਤੇ ਸਿਦਕਦਿਲੀ ਉੱਤੇ ਅੱਸ਼-ਅੱਸ਼ ਕਰ ਉੱਠਿਆ ਅਤੇ ਉਸ ਨੇ ਉੱਚੀ ਅਵਾਜ਼ ਵਿਚ ਸੱਚ ਬੋਲ ਦਿੱਤਾ ਕਿ ਇੱਥੇ ਇਕ ਨਹੀਂ ਅਨੇਕਾਂ ਹੀ "ਈਸਾ ਮਸੀਹ" ਮੈਂ ਨਿਤ ਸ਼ਹੀਦ ਹੁੰਦੇ ਵੇਖ ਰਿਹਾ ਹਾਂ। ਵਿਦੇਸ਼ਾਂ ਵਿਚ ਮਿਹਨਤ ਕਰਨ ਗਏ ਸਿੱਖਾਂ ਉੱਤੇ ਰੰਗ ਅਤੇ ਨਸਲੀ ਵਿਤਕਰੇ ਦੀ ਨੀਤੀ ਅਧੀਨ ਜਬਰ-ਜ਼ੁਲਮ ਅਤੇ ਬੇਇਨਸਾਫੀ ਦਾ ਚੱਕਰ ਚਲਾ ਦਿੱਤਾ ਅਤੇ ਉਨ੍ਹਾਂ ਦੀਆਂ ਸਮੁੱਚੀਆਂ ਅਜ਼ਾਦੀਆਂ ਉੱਤੇ ਛਾਪਾ ਮਾਰ ਲਿਆ ਗਿਆ ਤਾਂ ਅਜਿਹੇ ਹਾਲਾਤ ਨੇ ਕਈ ਸਿੱਖ ਲਹਿਰਾਂ, ਜਿਵੇਂ ਕਿ ਉੱਪਰ ਦੱਸੀਆਂ ਗਈਆਂ ਹਨ, ਨੂੰ ਜਨਮ ਦਿੱਤਾ। ***ਚਲਦਾ . . .***

## ਬੁੱਢਾ ਜੌਹੜ ਵਿਖੇ ਅੰਮ੍ਰਿਤ-ਸੰਚਾਰ

ਇੰਚਾਰਜ, ਸਬ-ਆਫ਼ਿਸ (ਧਰਮ ਪ੍ਰਚਾਰ ਕਮੇਟੀ) ਤਖ਼ਤ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਤਲਵੰਡੀ ਸਾਬੋ (ਬਠਿੰਡਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ੬ ਮਈ, ੨੦੧੬ ਨੂੰ ਗੁਰਦੁਆਰਾ ਸਾਹਿਬ, ਬੁੱਢਾ ਜੌਹੜ, ਰਾਜਸਥਾਨ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੫੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

# ਗੁਰੂ ਕੇ ਬਾਗ਼ ਦਾ ਮੋਰਚਾ

*-ਸ. ਸਿਮਰਜੀਤ ਸਿੰਘ**

ਗੁਰਮਤਿ ਦੇ ਸੋਮੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਲਈ ਖਾਲਸਾ ਪੰਥ ਸਮੇਂ ਸਮੇਂ ਲੋੜ ਅਨੁਸਾਰ ਧਰਮਸਾਲੀਏ, ਮਸੰਦ, ਮਹੰਤ ਆਦਿ ਦੀਆਂ ਸੰਸਥਾਵਾਂ ਤੇ ਕਮੇਟੀਆਂ ਬਣਾਉਂਦਾ ਆਇਆ ਹੈ ਅਤੇ ਲੋੜੀਂਦੀਆਂ ਤਬਦੀਲੀਆਂ ਵੀ ਕਰਦਾ ਰਿਹਾ ਹੈ। ਪਰ ਖਾਲਸਾ ਪੰਥ ਨੇ ਕਦੇ ਵੀ ਗੁਰਮਤਿ-ਵਿਰੋਧੀ ਸ਼ਕਤੀਆਂ ਜਾਂ ਸਰਕਾਰੀ ਦਖਲ ਨੂੰ ਬਰਦਾਸ਼ਤ ਨਹੀਂ ਕੀਤਾ।

ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਦਾ ਕੰਮ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਧਰਮਸਾਲੀਏ, ਮਸੰਦ, ਉਦਾਸੀ, ਮਹੰਤ ਅਤੇ ਨਿਰਮਲੇ ਕਰਦੇ ਆ ਰਹੇ ਸਨ। ਉਹ ਸਭ ਗੁਰੂ ਸਾਹਿਬ ਦੁਆਰਾ ਦੱਸੀ ਰਹਿਤ-ਬਹਿਤ 'ਤੇ ਹੀ ਜ਼ੋਰ ਦਿੰਦੇ ਸਨ। ੧੭੧੬ ਈ. ਤੋਂ ੧੭੯੯ ਈ. ਤਕ ਤਕਰੀਬਨ ਸਾਰੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਇਨ੍ਹਾਂ ਦੇ ਹੱਥਾਂ ਵਿਚ ਆ ਗਈ ਸੀ।

ਦੂਸਰੇ ਪਾਸੇ ਇਨ੍ਹਾਂ ਗੁਰਦੁਆਰਾ ਸਾਹਿਬਾਨ ਨੂੰ ਸਿੱਖ-ਸ਼ਕਤੀ ਦਾ ਸੋਮਾ ਜਾਣ ਕੇ ਖਾਲਸੇ ਨੂੰ ਇਨ੍ਹਾਂ ਤੋਂ ਵਾਂਝਿਆਂ ਕਰਨ ਦੀ ਕੋਸ਼ਿਸ਼ ਵੀ ਸ਼ੁਰੂ ਤੋਂ ਹੀ ਕੀਤੀ ਜਾਂਦੀ ਰਹੀ ਹੈ। ਸਰਬ-ਸਾਂਝੀਵਾਲਤਾ ਦੇ ਪ੍ਰਤੀਕ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਸਮੇਂ-ਸਮੇਂ ਦੀਆਂ ਸਰਕਾਰਾਂ ਨਿਸ਼ਾਨਾ ਬਣਵਾਉਂਦੀਆਂ ਰਹੀਆਂ ਹਨ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਆਦਿ ਵੱਲ ਉਚੇਚਾ ਧਿਆਨ ਦਿੱਤਾ ਗਿਆ। ਪਰ ਉਸ ਸਮੇਂ ਇਨ੍ਹਾਂ ਦਾ ਪ੍ਰਬੰਧ ਮਹੰਤਾਂ, ਪੁਜਾਰੀਆਂ ਆਦਿ ਦੇ ਹੱਥ 'ਚ ਹੀ ਰਿਹਾ ਜੋ ਗੁਰਦੁਆਰਾ ਸਾਹਿਬਾਨ ਦੇ ਸੁਧਾਰ ਵਿਚ ਕੋਈ ਖਾਸ ਦਿਲਚਸਪੀ ਨਹੀਂ ਸੀ ਰੱਖਦੇ। ਸੰਨ ੧੮੩੯ ਈ. ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਪੰਜਾਬ ਦੀ ਰਾਜ ਗੱਦੀ ਪ੍ਰਾਪਤ ਕਰਨ ਲਈ ਹਨੇਰਗਰਦੀ ਮੱਚ ਗਈ, ਕਤਲ-ਓ-ਗਾਰਤ ਸ਼ੁਰੂ ਹੋ ਗਈ। ਇਨ੍ਹਾਂ ਹਾਲਾਤਾਂ ਬਾਰੇ ਸ਼ਾਹ ਮੁਹੰਮਦ ਨੇ ਆਪਣੀ ਅੱਖੀਂ ਦੇਖ ਕੇ ਲਿਖਿਆ ਹੈ:

"ਜੇਹੜਾ ਬਹੇ ਗੱਦੀ ਉਹਨੂੰ ਮਾਰ ਲੈਂਦੇ,
ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।

ਇਨ੍ਹਾਂ ਸਮਿਆਂ ਵਿਚ ਸਿੱਖੀ ਦਾ ਪ੍ਰਚਾਰ ਕਿਸ ਤਰ੍ਹਾਂ ਹੋ ਸਕਦਾ ਸੀ? ਕੁਝ ਸਮਾਂ ਬਾਅਦ ਅੰਗਰੇਜ਼ ਵੀ ਮੁਗਲ ਹਾਕਮਾਂ ਵਾਂਗ ਗੁਰਦੁਆਰਾ ਸਾਹਿਬਾਨ ਨੂੰ ਸਿੱਖ-ਸ਼ਕਤੀ

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਦਾ ਕੇਂਦਰ ਮੰਨ ਕੇ ਦਖਲ-ਅੰਦਾਜ਼ੀ ਕਰਨ ਲੱਗੇ। ਉਨ੍ਹਾਂ ਨੇ ਮਹੰਤਾਂ ਨੂੰ ਆਪਣੇ ਨਾਲ ਰਲਾ ਕੇ ਉਨ੍ਹਾਂ ਦੀ ਪਿੱਠ ਪੂਰਨੀ ਸ਼ੁਰੂ ਕਰ ਦਿੱਤੀ। ਅੰਗਰੇਜ਼-ਰਾਜ ਦੇ ਪੰਜਾਬ ਅੰਦਰ ਸਥਾਪਿਤ ਹੋਣ ਮਗਰੋਂ ਉੱਠੀਆਂ ਕਈ ਧਾਰਮਿਕ, ਵਿੱਦਿਅਕ ਅਤੇ ਸਿਆਸੀ ਲਹਿਰਾਂ ਨੇ ਸਿੱਖਾਂ ਅੰਦਰ ਵੱਡੀ ਜਾਗ੍ਰਤੀ ਲੈ ਆਂਦੀ ਸੀ ਅਤੇ ਉਨ੍ਹਾਂ ਲਈ ਇਹ ਬਰਦਾਸ਼ਤ ਕਰਨਾ ਮੁਸ਼ਕਿਲ ਸੀ ਕਿ ਸਰਕਾਰ ਜਾਂ ਸਰਕਾਰ ਦੇ ਪਿੱਠੂ ਮਹੰਤ ਤੇ ਪੁਜਾਰੀ ਉਨ੍ਹਾਂ ਦੇ ਧਰਮ- ਅਸਥਾਨਾਂ ਅਤੇ ਹੋਰ ਆਸ਼ਰਮਾਂ 'ਤੇ ਕਾਬਜ਼ ਰਹਿਣ ਅਤੇ ਨਿੱਜੀ ਲਾਭਾਂ ਹਿੱਤ ਇਨ੍ਹਾਂ ਨੂੰ ਵਰਤਣ।

ਅੰਗਰੇਜ਼ਾਂ ਦੀ ਸ਼ਹਿ ਕਾਰਨ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਮਹੰਤਾਂ, ਪੁਜਾਰੀਆਂ ਵਿਚ ਕੁਰੀਤੀਆਂ ਆਈਆਂ ਅਤੇ ਹਨੇਰ-ਗਰਦੀ ਸ਼ੁਰੂ ਹੋ ਗਈ ਜਿਸ ਕਾਰਨ ਰਹਿਤ-ਬਹਿਤ ਵਿਚ ਪੱਕੇ ਅਤੇ ਸੂਝਵਾਨ ਸਿੰਘਾਂ ਨੇ ਲੋੜ ਮਹਿਸੂਸ ਕੀਤੀ ਕਿ ਗੁਰਦੁਆਰਾ ਸਾਹਿਬਾਨ ਨੂੰ ਬੇਅਦਬੀ ਤੋਂ ਬਚਾਇਆ ਜਾਵੇ। ਸਾਰੇ ਗੁਰਦੁਆਰਾ ਸਾਹਿਬਾਨ ਮਹੰਤਾਂ ਦੇ ਕਬਜ਼ੇ ਹੇਠ ਆ ਗਏ ਸਨ ਅਤੇ ਉਨ੍ਹਾਂ ਨੇ ਆਪਣੀਆਂ ਮਨਮਾਨੀਆਂ ਸ਼ੁਰੂ ਕਰ ਦਿੱਤੀਆਂ ਸਨ। ਸ੍ਰੀ ਦਰਬਾਰ ਸਾਹਿਬ 'ਤੇ ਅੰਗਰੇਜ਼ਾਂ ਦੇ ਪਿੱਠੂਆਂ ਦਾ ਕਬਜ਼ਾ ਹੋ ਗਿਆ ਸੀ, ਜਿਨ੍ਹਾਂ ਵੱਲੋਂ ਕਾਮਾਗਾਟਾਮਾਰੂ ਦੇ ਸ਼ਹੀਦਾਂ ਵਿਰੁੱਧ ਪਤਿਤ ਹੋਣ ਦਾ ਫ਼ੁਰਮਾਨ ਜਾਰੀ ਕੀਤਾ ਗਿਆ। ਜੱਲ੍ਹਿਆਂ ਵਾਲੇ ਬਾਗ਼ ਦੇ ਖ਼ੂਨੀ ਸਾਕੇ ਦੇ ਦੋਸ਼ੀਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁਜਾਰੀਆਂ ਨੇ ਸਿਰੋਪਾ ਦਿੱਤਾ। ਪ੍ਰਬੰਧਕਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਨਿੱਜੀ ਜਾਇਦਾਦ ਦੇ ਤੌਰ 'ਤੇ ਸਮਝਣਾ ਸ਼ੁਰੂ ਕਰ ਦਿੱਤਾ ਅਤੇ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਪਵਿੱਤਰਤਾ ਨੂੰ ਭੰਗ ਕਰਨਾ ਸ਼ੁਰੂ ਕਰ ਦਿੱਤਾ। ਸੂਝਵਾਨ ਸਿੱਖਾਂ ਲਈ ਇਹ ਚਿੰਤਾ ਦਾ ਵਿਸ਼ਾ ਸੀ। ਉਨ੍ਹਾਂ ਨੇ ਥਾਂ ਪਰ ਥਾਂ ਜਾ ਕੇ ਸਿੱਖਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕਰ ਦਿੱਤਾ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ ਕਰਨ ਸੰਬੰਧੀ ਇਕ ਦੀਵਾਨ ਪਿੰਡ ਧਾਰੋਵਾਲੀ ਵਿਚ ਵੀ ਕੀਤਾ ਗਿਆ।

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ 'ਚ ਸੁਧਾਰ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ੩੦ ਅਪ੍ਰੈਲ, ੧੯੨੧ ਈ. ਨੂੰ ਰਜਿਸਟਰਡ ਕਰਵਾਈ ਗਈ ਅਤੇ ਨਿਯਮਾਂ ਦੇ ਬਣਨ ਪਿੱਛੋਂ ਇਸ ਦੀ ਨਵੀਂ ਚੋਣ ਜੁਲਾਈ ੧੯੨੧ ਈ. ਵਿਚ ਕੀਤੀ ਗਈ। ਚੁਣੇ ਹੋਏ ਮੈਂਬਰਾਂ ਦੀ ਕੁੱਲ ਗਿਣਤੀ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕੀਤਾ ਗਿਆ ਅਤੇ ਮੁਕੰਮਲ ਨਵੀਂ ਕਮੇਟੀ ਦੀ ਇਕੱਤਰਤਾ ੨੭ ਅਗਸਤ ੧੯੨੧ ਈ. ਨੂੰ ਹੋਈ।

ਗੁਰਦੁਆਰਾ ਸੁਧਾਰ ਕਮੇਟੀ ਨੇ ਵੱਡੇ ਉਤਸ਼ਾਹ ਅਤੇ ਧਰਮ-ਭਾਵ ਨਾਲ ਗੁਰਦੁਆਰਾ ਸਾਹਿਬਾਨ ਦੇ ਸੁਧਾਰ ਦਾ ਕੰਮ ਅਰੰਭਿਆ। ਇਸ ਸੁਧਾਰ ਦੇ ਕੰਮ ਵਿਚ ਅਨੇਕਾਂ ਵਿਘਨ ਪਏ ਜਿਸ ਕਰਕੇ ਸਿੱਖ-ਪੰਥ ਨੂੰ ਬੜੀਆਂ ਕੁਰਬਾਨੀਆਂ ਕਰਨੀਆਂ ਪਈਆਂ।

ਸ੍ਰੀ ਦਰਬਾਰ ਸਾਹਿਬ ਸ੍ਰੀ ਤਰਨਤਾਰਨ ਸਾਹਿਬ ਨੂੰ ਸਿੰਘਾਂ ਨੇ ਭ੍ਰਿਸ਼ਟ ਮਹੰਤਾਂ

ਕੋਲੋਂ ਅਜ਼ਾਦ ਕਰਵਾ ਲਿਆ ਸੀ ਭਾਵੇਂ ਇਸ ਲਈ ਉਨ੍ਹਾਂ ਨੂੰ ਬਹੁਤ ਸੰਘਰਸ਼ ਕਰਨਾ ਪਿਆ ਤੇ ਸਿੰਘਾਂ ਨੂੰ ਘੋਰ ਕਸ਼ਟ ਸਹਾਰਨੇ ਪਏ। ਮਹੰਤਾਂ ਨਾਲ ਹੋਏ ਇਸ ਸੰਘਰਸ਼ ਵਚ ਭਾਈ ਹਜ਼ਾਰਾ ਸਿੰਘ ਜੀ ਸ਼ਹੀਦੀ ਪਾ ਗਏ ਸਨ। ਇਸ ਘਟਨਾ ਨੂੰ ਸੁਣ ਕੇ ਸੰਗਤਾਂ ਦੂਰ-ਦੂਰ ਤੋਂ ਆ ਰਹੀਆਂ ਸਨ। ਘੁੱਕੇਵਾਲੀ ਦੇ ਪਿੰਡ ਤੇੜੇ ਦੇ ਸਿੰਘ ਵੀ ਜਥੇਦਾਰ ਕਰਤਾਰ ਸਿੰਘ ਝੱਬਰ ਜੀ ਪਾਸ ਪੁੱਜੇ।

ਸ੍ਰੀ ਅੰਮ੍ਰਿਤਸਰ ਤੋਂ ਅਜਨਾਲੇ ਨੂੰ ਜਾਂਦੀ ਸੜਕ ਉੱਪਰ ਸ੍ਰੀ ਅੰਮ੍ਰਿਤਸਰ ਤੋਂ ੧੩- ੧੪ ਮੀਲ ਦੀ ਦੂਰੀ ਅਤੇ ਸੜਕ ਤੋਂ ਥੋੜ੍ਹਾ ਜਿਹਾ ਹਟ ਕੇ ਪਿੰਡ ਘੁੱਕੇਵਾਲੀ ਰੋਡ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੀ ਜੂਹ ਵਿਚ ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਹੈ। ਇਸ ਅਸਥਾਨ 'ਤੇ ਪਹਿਲਾਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਤੇ ਫਿਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਚਰਨ ਪਾਏ ਸਨ। ਗੁਰਦੁਆਰਾ ਸਾਹਿਬ ਦੇ ਲਾਗੇ ਹੀ ਗੁਰਦੁਆਰਾ ਸਾਹਿਬ ਦੀ ਮਲਕੀਅਤ ਵਾਲੀ ਜ਼ਮੀਨ ਹੈ ਜੋ ਕਿਸੇ ਸਮੇਂ ਬਾਗ਼ ਸੀ ਜਿਸ ਨੂੰ ਗੁਰੂ ਕਾ ਬਾਗ਼ ਕਿਹਾ ਜਾਂਦਾ ਹੈ।

ਘੁੱਕੇਵਾਲੀ ਤੋਂ ਆਈ ਸੰਗਤ ਨੇ ਗੁਰੂ ਕੇ ਬਾਗ਼ 'ਤੇ ਕਾਬਜ਼ ਮਹੰਤ ਸੁੰਦਰ ਦਾਸ ਦੀਆਂ ਕਰਤੂਤਾਂ ਦੱਸੀਆਂ ਕਿ ਉਹ ਸ਼ਰਾਬ ਪੀਣ ਦਾ ਆਦੀ ਹੈ ਅਤੇ ਉਸ ਨੇ ਇਕ ਵਿਧਵਾ ਇਸਤਰੀ ਜੋ ਸ਼ਰਾਬ ਪੀਣ ਦੀ ਆਦੀ ਹੈ ਨੂੰ ਬਿਨਾ ਅਨੰਦ ਕਾਰਜ ਕਰਵਾਇਆ ਹੀ ਆਪਣੇ ਘਰ ਵਿਚ ਰੱਖਿਆ ਹੋਇਆ ਹੈ। ਇਨ੍ਹਾਂ ਦੀਆਂ ਕੋਝੀਆਂ ਹਰਕਤਾਂ ਤੋਂ ਸੰਗਤ ਬਹੁਤ ਪਰੇਸ਼ਾਨ ਸੀ। ਸੰਗਤ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਬੇਨਤੀ ਕੀਤੀ ਕਿ ਉਹ ਮਹੰਤ ਸੁੰਦਰ ਦਾਸ ਤੋਂ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਉਣ ਵਿਚ ਉਨ੍ਹਾਂ ਦੀ ਮਦਦ ਕਰਨ। ਮਹੰਤ ਆਪਣੀਆਂ ਬਦਚਲਣੀਆਂ ਕਾਰਨ ਇਲਾਕੇ ਵਿਚ ਬਹੁਤ ਬਦਨਾਮ ਹੋ ਚੁੱਕਾ ਸੀ।

ਸੰਗਤਾਂ ਦੀ ਮੰਗ 'ਤੇ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਹੇਠ ੫੦ ਸਿੰਘਾਂ ਦਾ ਇਕ ਜਥਾ ੩੧ ਜਨਵਰੀ, ੧੯੨੧ ਈ. ਨੂੰ ਸ੍ਰੀ ਅੰਮ੍ਰਿਤਸਰ ਤੋਂ ਟਾਂਗਿਆਂ 'ਤੇ ਸਵਾਰ ਹੋ ਕੇ ਰਾਜਾਸਾਂਸੀ ਪਹੁੰਚ ਗਿਆ ਅਤੇ ਉੱਥੋਂ ਪੈਦਲ ਹੀ ਘੁੱਕੇਵਾਲੀ ਪਿੰਡ ਵੱਲ ਨੂੰ ਚੱਲ ਪਿਆ। ਇਲਾਕੇ ਦੇ ਸਿੰਘਾਂ ਨੂੰ ਜਥੇ ਦੇ ਆਉਣ ਦੀ ਪਹਿਲਾਂ ਹੀ ਖ਼ਬਰ ਸੀ। ਇਸ ਲਈ ਉਹ ਇਕ ਦਿਨ ਪਹਿਲਾਂ ਹੀ ਪਹੁੰਚ ਗਏ ਸਨ। ਰਸਤੇ ਵਿਚ ਵੀ ਜਥੇ ਨਾਲ ਹੋਰ ਸਿੰਘ ਰਲਦੇ ਗਏ। ਸਿੰਘਾਂ ਦਾ ਇਹ ਜਥਾ ਸ਼ਾਮ ਨੂੰ ੪:੦੦ ਵਜੇ ਦੇ ਲੱਗਭਗ ਘੁੱਕੇਵਾਲੀ ਪਿੰਡ ਪਹੁੰਚ ਗਿਆ। ਚਾਰ-ਪੰਜ ਸੌ ਦੇ ਕਰੀਬ ਸੰਗਤ ਗੁਰਦੁਆਰਾ ਸਾਹਿਬ ਵਿਚ ਇਕੱਠੀ ਹੋ ਗਈ ਸੀ।

ਮਹੰਤ ਨੇ ਵੀ ਭੱਜ-ਨੱਠ ਸ਼ੁਰੂ ਕਰ ਦਿੱਤੀ। ਉਸ ਨੇ ਰਾਤੋ-ਰਾਤ ਆਪਣੇ ਆਦਮੀ ਭੇਜ ਕੇ ਸ. ਅਮਰ ਸਿੰਘ ਝਬਾਲ ਨੂੰ ਬੁਲਾ ਲਿਆ। ਸ. ਅਮਰ ਸਿੰਘ ਝਬਾਲ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਮਿਲ ਕੇ ਮਹੰਤ ਤੋਂ ਕੀਤੀਆਂ ਕੁਰੀਤੀਆਂ ਦੀ

ਲਿਖਤੀ ਮਾਫੀ ਮੰਗਵਾ ਦਿੱਤੀ ਤੇ ਅੱਗੇ ਤੋਂ ਸਾਰਾ ਕੰਮ ਗੁਰ-ਮਰਯਾਦਾ ਵਿਚ ਰਹਿ ਕੇ ਕਰਨ ਦਾ ਪੱਕਾ ਇਕਰਾਰ ਲਿਖਵਾ ਕੇ ਦੇ ਦਿੱਤਾ। ਮਹੰਤ ਨੇ ਲਿਖ ਕੇ ਦੇ ਦਿੱਤਾ ਕਿ ਮੈਂ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਗੁਰੂ ਕਾ ਬਾਗ਼ ਗੁਰਦੁਆਰਾ ਦਿੰਦਾ ਹਾਂ ਤੇ ਮੈਂ ਅੱਗੇ ਤੋਂ ਪ੍ਰਬੰਧਕ ਕਮੇਟੀ ਦੇ ਹੁਕਮ ਅਨੁਸਾਰ ਹੀ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਕਰਾਂਗਾ। ਮਹੰਤ ਨਾਲ ਸੰਗਤ ਨੇ ਹੇਠ ਲਿਖੀਆਂ ਸ਼ਰਤਾਂ ਮੰਨਣ 'ਤੇ ਮਹੰਤ ਬਣਿਆ ਰਹਿਣ ਦੀ ਆਗਿਆ ਦੇ ਦਿੱਤੀ:

੧. ਮਹੰਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਸਿੱਖਾਂ ਦੀ ਨਾਮਜ਼ਦ ਕਮੇਟੀ ਦੇ ਅਧੀਨ ਕੰਮ ਕਰੇਗਾ।

੨. ਉਹ ਅੰਮ੍ਰਿਤਧਾਰੀ ਸਿੰਘ ਸਜੇਗਾ।

੩. ਉਹ ਕਿਸੇ ਇੱਕ ਇਸਤਰੀ ਨਾਲ ਸ਼ਾਦੀ ਕਰ ਸਕਦਾ ਹੈ ਪਰ ਉਹ ਕਿਸੇ ਇਸਤਰੀ ਨਾਲ ਨਜਾਇਜ਼ ਸੰਬੰਧ ਨਹੀਂ ਰੱਖੇਗਾ।

ਸੰਗਤ 'ਚੋਂ ਇਕ ਪ੍ਰਬੰਧਕੀ ਕਮੇਟੀ ਬਣਾਈ ਗਈ ਤੇ ਸਾਰਾ ਪ੍ਰਬੰਧ ਉਸ ਕਮੇਟੀ ਦੇ ਸਪੁਰਦ ਕਰ ਦਿੱਤਾ ਗਿਆ। ਇਸ ਕਮੇਟੀ ਵਿਚ ਸ. ਦਾਨ ਸਿੰਘ ਵਛੋਆ, ਸ. ਅਮਰ ਸਿੰਘ ਝਬਾਲ, ਭਾਈ ਇੰਦਰ ਸਿੰਘ ਰਾਜੀਆ, ਸ. ਨਰੈਣ ਸਿੰਘ ਘੁੱਕੇਵਾਲੀ, ਸ. ਗੰਡਾ ਸਿੰਘ ਜਗਦੇਵ, ਸ. ਅਮਰ ਸਿੰਘ ਖਤਰਾਏਂ ਕਲਾਂ, ਭਾਈ ਆਤਮਾ ਸਿੰਘ ਸਹਿੰਸਰਾ, ਸ. ਅਰਜਨ ਸਿੰਘ ਭੋਇਵਾਲ, ਭਾਈ ਭਗਵਾਨ ਸਿੰਘ ਜੱਸੜਾਂ ਅਤੇ ਮਹੰਤ ਸੁੰਦਰ ਦਾਸ ਨੂੰ ਸ਼ਾਮਲ ਕੀਤਾ ਗਿਆ। ਸ. ਦਾਨ ਸਿੰਘ ਵਛੋਆ ਨੂੰ ਕਮੇਟੀ ਦਾ ਪ੍ਰਧਾਨ ਅਤੇ ਭਾਈ ਇੰਦਰ ਸਿੰਘ ਨੂੰ ਸਕੱਤਰ ਨਿਯੁਕਤ ਕੀਤਾ ਗਿਆ। ਮਹੰਤ ਵੱਲੋਂ ਲਿਖੀ ਚਿੱਠੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਪੁਰਦ ਕਰ ਦਿੱਤੀ ਗਈ। ਮਹੰਤ ਨੇ ਸ੍ਰੀ ਅੰਮ੍ਰਿਤਸਰ ਜਾ ਕੇ ਖੰਡੇ ਦੀ ਪਾਹੁਲ ਪ੍ਰਾਪਤ ਕਰ ਲਈ। ਇਸ ਤੋਂ ਬਾਅਦ ਉਸ ਦਾ ਨਾਂ ਜੋਗਿੰਦਰ ਸਿੰਘ ਰੱਖਿਆ ਗਿਆ। ਉਸ ਨੇ ਰੱਖੇ ਪਿੰਡ ਦੀ ਜੰਮਪਲ ਈਸ਼ਰੀ ਨਾਲ ਅਨੰਦ ਕਾਰਜ ਕਰਾ ਲਿਆ ਜਿਸ ਦਾ ਖੰਡੇ ਦੀ ਪਾਹੁਲ ਲੈਣ ਤੋਂ ਬਾਅਦ ਨਾਂ ਗਿਆਨ ਕੌਰ ਰੱਖਿਆ ਗਿਆ।

ਮਹੰਤ ਨੇ ਫਰਵਰੀ, ੧੯੨੨ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਮੁੜ ਤੋਂ ਸਮਝੌਤੇ ਦੀ ਗੱਲ ਚਲਾਈ। ਉਸ ਨੇ ਸ. ਤੇਜਾ ਸਿੰਘ ਸਮੁੰਦਰੀ, ਸ. ਬਾਲ ਸਿੰਘ ਅਤੇ ਸ. ਗੁਰਚਰਨ ਸਿੰਘ ਵੱਲੋਂ ਸਾਲਸੀ ਕਰਨ ਤੇ ਗੁਰਦੁਆਰਾ ਗੁਰੂ ਕੇ ਬਾਗ਼ ਦਾ ਸਾਰਾ ਕਬਜ਼ਾ ਦੇਣ ਬਦਲੇ ੧੨੦ ਰੁਪਏ ਮਹੀਨਾ ਪੈਨਸ਼ਨ, ਰਿਹਾਇਸ਼ ਲਈ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਮਕਾਨ ਲੈਣਾ ਪ੍ਰਵਾਨ ਕਰ ਕੇ ਸਾਰਾ ਪ੍ਰਬੰਧ ਕਮੇਟੀ ਨੂੰ ਦੇਣਾ ਪ੍ਰਵਾਨ ਕਰ ਲਿਆ।

ਮਹੰਤ ਬੜਾ ਚਲਾਕ ਸੀ। ਉਸ ਨੇ ਆਪਣੀ ਲਿਖੀ ਚਿੱਠੀ ਕਿਸੇ ਰਾਹੀਂ ਇਕ ਕਲਰਕ ਨੂੰ ੫੦੦ ਰੁਪਿਆ ਦੇ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ

ਵਿੱਚੋਂ ਚੋਰੀ ਕਰਵਾ ਲਈ ਅਤੇ ਗੁਰਦੁਆਰਾ ਸਾਹਿਬ ਵਿਚ ਸੇਵਾ ਕਰਦੇ ਸੇਵਾਦਾਰਾਂ ਨਾਲ ਦੁਰਵਿਵਹਾਰ ਸ਼ੁਰੂ ਕਰ ਦਿੱਤਾ।

੮-੯ ਅਗਸਤ, ੧੯੨੨ ਈ. ਨੂੰ ਲੰਗਰ ਲਈ ਗੁਰੂ ਕੇ ਬਾਗ਼ 'ਚੋਂ ਲੱਕੜੀਆਂ ਲੈਣ ਗਏ ਸਿੰਘਾਂ ਨਾਲ ਝਗੜਾ ਵਧ ਗਿਆ। ਪੁਲੀਸ ਨੇ ਇਨ੍ਹਾਂ ਪੰਜਾਂ ਸਿੰਘਾਂ ਦਾ ਚਲਾਨ ਕਰ ਦਿੱਤਾ ਤੇ ਇਸ ਨਾਲ ਹੀ ਗੁਰੂ ਕੇ ਬਾਗ਼ ਦਾ ਮੋਰਚਾ ਸ਼ੁਰੂ ਹੋ ਗਿਆ। ਮੋਰਚੇ ਲਈ ਸਿੰਘਾਂ ਦੀ ਭਰਤੀ ਸ਼ੁਰੂ ਹੋ ਗਈ। ੧੦੦ ਸਿੰਘਾਂ ਦਾ ਇਕ ਜਥਾ ਤਿਆਰ ਹੋ ਗਿਆ ਜਿਸ ਨੇ ਗੁਰਦੁਆਰਾ ਸਾਹਿਬ ਵੱਲ ਨੂੰ ਚਾਲੇ ਪਾ ਦਿੱਤੇ। ਇਹ ਜਥਾ ਰਾਤ ਖੰਨੇ ਲੁਬਾਣਿਆ ਕੱਟ ਕੇ ਜਦੋਂ ਨੇੜੇ ਹੀ ਲੰਘਦੀ ਡੇਕ ਕੋਲੋਂ ਲੰਘਿਆ ਤਾਂ ਉੱਥੇ ਕਾਲੇ ਪਿੰਡ ਦੇ ਇਕ ਭੁਝੰਗੀ ਬੰਤਾ ਸਿੰਘ ਨੂੰ ਅਚਾਨਕ ਸੱਪ ਨੇ ਡੱਸ ਲਿਆ। ਜਥੇ ਦੇ ਮੈਂਬਰਾਂ ਨੇ ਉਸ ਨੂੰ ਵਾਪਸ ਭੇਜਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ ਨਹੀਂ ਮੰਨਿਆ। ਮੁਹੰਮਦਪੁਰ ਪਿੰਡ ਦੇ ਨੇੜੇ ਪਹੁੰਚ ਕੇ ਉਹ ਬੇਹੋਸ਼ ਹੋ ਗਿਆ। ਸੰਗਤ ਨੇ ਉਸ ਨੂੰ ਇਸ ਪਿੰਡ ਵਿਚ ਹੀ ਛੱਡ ਦਿੱਤਾ। ਪਿੰਡ ਦੀਆਂ ਸੰਗਤਾਂ ਨੇ ਉਸ ਦੀ ਬਹੁਤ ਸੇਵਾ ਕੀਤੀ ਜਿਸ ਨਾਲ ਉਹ ਜਲਦੀ ਹੀ ਠੀਕ ਹੋ ਗਿਆ।

ਚੂਹੜਕਾਣਾ ਤੋਂ ਸਿੰਘਾਂ ਦਾ ਇਕ ਜਥਾ ਸ੍ਰੀ ਅੰਮ੍ਰਿਤਸਰ ਪੁੱਜ ਗਿਆ ਜਿਸ ਨੇ ਰਾਤ ਨੂੰ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਆਪਣਾ ਪੜਾਅ ਕੀਤਾ। ਅਗਲੀ ਸਵੇਰ ਇਹ ਜਥਾ ਭਾਈ ਮਾਨ ਸਿੰਘ ਹੰਭੋ ਵਾਲਾ ਦੀ ਜਥੇਦਾਰੀ ਹੇਠ ਗੁਰੂ ਕੇ ਬਾਗ਼ ਨੂੰ ਰਵਾਨਾ ਹੋ ਗਿਆ ਜਿਸ ਨੂੰ ਰਸਤੇ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ੨੨ ਅਗਸਤ ਤੋਂ ਰੋਜ਼ਾਨਾ ਲੱਗਭਗ ੧੦੦ ਸਿੰਘਾਂ ਦਾ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਗੁਰੂ ਕੇ ਬਾਗ਼ ਵੱਲ ਨੂੰ ਜਾਣਾ ਸ਼ੁਰੂ ਹੋ ਗਿਆ। ਅੰਮ੍ਰਿਤਸਰ ਪੁਲੀਸ ਦਾ ਡਿਪਟੀ ਸੁਪਰਡੈਂਟ ਮਿਸਟਰ ਬੀ.ਟੀ. ਸੀ। ਉਸ ਨੇ ਆਪਣੇ ਨਾਲ ਕੁਝ ਹੋਰ ਪੁਲੀਸ ਅਫਸਰ ਤੈਨਾਤ ਕੀਤੇ ਹੋਏ ਸਨ। ਉਹ ਸਾਰੇ ਗੁਰੂ ਕੇ ਬਾਗ਼ ਪਹੁੰਚ ਕੇ ਗੁਰਦੁਆਰਾ ਸਾਹਿਬ ਨੂੰ ਘੇਰਾ ਪਾ ਕੇ ਖੜ੍ਹ ਗਏ। ਭਾਦੋਂ ਦੀ ਮੱਸਿਆ ਦਾ ਦਿਨ ਹੋਣ ਕਰਕੇ ਬੇਸ਼ੁਮਾਰ ਸੰਗਤ ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨਾਂ ਨੂੰ ਆ ਰਹੀ ਸੀ ਜਿਨ੍ਹਾਂ ਨੂੰ ਰਸਤੇ ਵਿਚ ਹੀ ਰੋਕ ਕੇ ਡਾਂਗਾਂ ਨਾਲ ਬੁਰੀ ਤਰ੍ਹਾਂ ਮਾਰਿਆ-ਕੁੱਟਿਆ ਗਿਆ ਤੇ ਇਨ੍ਹਾਂ ਵਿੱਚੋਂ ਜੋ ਬੇਹੋਸ਼ ਹੋ ਗਏ ਉਸ ਨੂੰ ਕੇਸਾਂ ਤੋਂ ਫੜ ਕੇ ਧੂਹ ਕੇ ਨਾਲ ਲੱਗਦੇ ਗੰਦੇ ਪਾਣੀ ਦੇ ਛੱਪੜ ਵਿਚ ਸੁੱਟ ਦਿੱਤਾ ਗਿਆ।

ਸਰਕਾਰ ਨੇ ਮਹੰਤ ਨਾਲ ਰਲ ਕੇ ਲੰਗਰ ਲਈ ਲੱਕੜੀਆਂ ਲੈਣ ਗਏ ਸਿੰਘਾਂ 'ਤੇ ਲੱਕੜੀਆਂ ਚੋਰੀ ਕਰਨ ਦਾ ਕੇਸ ਦਰਜ ਕਰ ਦਿੱਤਾ। ਸਿੰਘ ਇਸ ਦੇ ਵਿਰੋਧ ਲਈ ਹਰ ਰੋਜ਼ ਲੱਕੜੀਆਂ ਕੱਟਣ ਜਾਂਦੇ ਤੇ ਪੁਲੀਸ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲੈਂਦੀ। ੨੫ ਅਗਸਤ, ੧੯੨੨ ਈ. ਤਕ ਇਨ੍ਹਾਂ ਸਿੰਘਾਂ ਦੀ ਗਿਣਤੀ ੨੧੦ ਹੋ ਗਈ ਸੀ। ਸਿੰਘਾਂ ਦੀ ਗਿਣਤੀ ਦਿਨ-ਬ-ਦਿਨ ਵਧਦੀ ਜਾਂਦੀ ਸੀ। ਸਿੰਘਾਂ ਦੇ ਇਕੱਠ ਨੂੰ ਦੇਖਦਿਆਂ

ਸਰਕਾਰ ਨੇ ਅੱਗੇ ਤੋਂ ਇਨ੍ਹਾਂ 'ਤੇ ਹੋਰ ਸਖ਼ਤੀ ਕਰਨ ਦਾ ਮਨ ਬਣਾ ਲਿਆ। ਪੁਲੀਸ ਆਪੇ ਤੋਂ ਬਾਹਰ ਹੋ ਗਈ। ਬੀ.ਟੀ. ਨੇ ਅਜਨਾਲੇ ਦੇ ਤਹਿਸੀਲਦਾਰ ਜ਼ਹੂਰ-ਉਦ-ਦੀਨ ਅਤੇ ਡਿਪਟੀ ਸੁਪਰਡੈਂਟ ਪੁਲੀਸ ਲਾਲਾ ਸ਼ਾਮ ਸਿੰਘ ਨੂੰ ਆਪਣੇ ਨਾਲ ਲੈ ਲਿਆ। ਪੁਲੀਸ ਨੇ ਸ਼ਾਂਤੀ ਨਾਲ ਬੈਠੀ ਸੰਗਤ ਨੂੰ ਡਾਂਗਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ। ਪੁਲੀਸ ਦੇ ਰਵੱਈਏ ਨੂੰ ਦੇਖਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜ਼ਖ਼ਮੀਆਂ ਦੇ ਇਲਾਜ਼ ਲਈ ਚਾਰ ਡਾਕਟਰ ਡਾ. ਭਗਵਾਨ ਸਿੰਘ, ਡਾ. ਪ੍ਰਤਾਪ ਸਿੰਘ, ਡਾ. ਸੰਤ ਰਾਮ ਤੇ ਡਾ. ਕਿਰਪਾ ਰਾਮ ਨੂੰ ਭੇਜਿਆ।

੨੬ ਅਗਸਤ ਨੂੰ ਪੱਟੀ ਵਾਲੇ ਬਾਬਾ ਕੇਹਰ ਸਿੰਘ ਦਾ ਜਥਾ ੩੬ ਸਿੰਘਾਂ ਸਮੇਤ ਲੱਕੜੀਆਂ ਕੱਟਣ ਲਈ ਗਿਆ, ਉਸ ਦੀ ਪੁਲੀਸ ਨੇ ਬੁਰੀ ਤਰ੍ਹਾਂ ਮਾਰ-ਕੁਟਾਈ ਕੀਤੀ। ਮਿਸਟਰ ਬੀ.ਟੀ. ਨੂੰ ਇਨ੍ਹਾਂ ਦੇ ਆਉਣ ਬਾਰੇ ਪਤਾ ਲੱਗਾ ਤਾਂ ਉਸ ਨੇ ਬਾਬਾ ਜੀ ਨੂੰ ਸ਼੍ਰੋਮਣੀ ਕਮੇਟੀ ਅਤੇ ਮਹੰਤ ਵਿਚਕਾਰ ਸੁਲਹ ਕਰਵਾਉਣ ਦੀ ਬੇਨਤੀ ਕੀਤੀ। ਬਾਬਾ ਜੀ ਦੇ ਸਹਿਮਤੀ ਦੇਣ 'ਤੇ ਉਸ ਨੇ ਬਾਬਾ ਜੀ ਨੂੰ ਤਹਿਸੀਲਦਾਰ ਅਤੇ ਮਹੰਤ ਨਾਲ ਸ੍ਰੀ ਅੰਮ੍ਰਿਤਸਰ ਜਾਣ ਲਈ ਆਪਣੀ ਕਾਰ ਦੇ ਦਿੱਤੀ। ਬਾਬਾ ਜੀ ਨੇ ਸ਼ਰਤ ਰੱਖ ਦਿੱਤੀ ਕਿ ਉਹ ਘਰੋਂ ਅਰਦਾਸ ਕਰ ਕੇ ਤੁਰੇ ਸਨ ਕਿ ਲੰਗਰ ਲਈ ਲੱਕੜਾਂ ਕੱਟ ਕੇ ਹੀ ਵਾਪਸ ਆਉਣਗੇ, ਇਸ ਲਈ ਉਹ ਆਪਣਾ ਪ੍ਰਣ ਪੂਰਾ ਕਰਨਗੇ, ਫੇਰ ਹੀ ਕਿਤੇ ਹੋਰ ਜਾਣਗੇ। ਪੁਲੀਸ ਅਫਸਰ ਬੀ.ਟੀ. ਨੇ ਉਨ੍ਹਾਂ ਨੂੰ ਲੱਕੜਾਂ ਕੱਟਣ ਦੀ ਆਗਿਆ ਵੀ ਦੇ ਦਿੱਤੀ। ਬਾਬਾ ਕੇਹਰ ਸਿੰਘ ਆਪਣਾ ਪ੍ਰਣ ਨਿਭਾ ਕੇ ਉਨ੍ਹਾਂ ਨਾਲ ਤੁਰ ਪਏ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਇਨ੍ਹਾਂ ਮੁਖੀਆਂ ਦੀ ਮੀਟਿੰਗ ਹੋਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੁਲੀਸ ਦੀਆਂ ਵਧੀਕੀਆਂ ਵਿਰੁੱਧ ਸ੍ਰੀ ਅਕਾਲ ਤਖਤ ਸਾਹਿਬ 'ਤੇ ਮੀਟਿੰਗ ਕੀਤੀ ਗਈ। ਇਸ ਮੀਟਿੰਗ ਬਾਰੇ ਪੁਲੀਸ ਨੂੰ ਪਤਾ ਲੱਗ ਗਿਆ ਤਾਂ ਇਸੇ ਦਿਨ ਬਾਬਾ ਕੇਹਰ ਸਿੰਘ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੮ ਉੱਘੇ ਮੈਂਬਰਾਂ ਨੂੰ ਗ੍ਰਿਫ਼ਤਾਰ ਕਰ ਲਿਆ।

ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਫ਼ੌਜੀ ਪੈਨਸ਼ਨੀਆਂ ਦਾ ਵੀ ਇਕ ਜਥਾ ਗ੍ਰਿਫ਼ਤਾਰ ਹੋਇਆ, ਜਿਸ ਦੇ ਮੁਖੀ ਸੂਬੇਦਾਰ ਅਮਰ ਸਿੰਘ ਪਿੰਡ ਧਾਲੀਵਾਲ, ਰਿਆਸਤ ਕਪੂਰਥਲਾ ਤੇ ਮੀਤ ਜਥੇਦਾਰ ਮਾਸਟਰ ਚਤਰ ਸਿੰਘ ਹਵਾਲਦਾਰ, ਪਲਟਨ ਨੰਬਰ ੧੯ ਸਨ। ਇਸ ਜਥੇ ਨੂੰ ਨਵਾਬ ਅਸਲਮ ਹਯਾਤ ਖ਼ਾਂ ਮੈਜਿਸਟਰੇਟ ਅੰਮ੍ਰਿਤਸਰ ਵੱਲੋਂ ਢਾਈ-ਢਾਈ ਸਾਲ ਸਖ਼ਤ ਕੈਦ ਤੇ ਇੱਕ-ਇੱਕ ਸੌ ਰੁਪਏ ਜ਼ੁਰਮਾਨੇ ਦੀ ਸਜ਼ਾ ਦੇ ਦਿੱਤੀ।

੨੯ ਅਕਤੂਬਰ, ੧੯੨੨ ਨੂੰ ਸ੍ਰੀ ਅੰਮ੍ਰਿਤਸਰ ਤੋਂ ਰਾਤ ਦੀ ਗੱਡੀ ਰਾਹੀਂ ਫ਼ੌਜੀ ਜਥੇ ਨੂੰ ਅਟਕ ਜੇਲ੍ਹ ਨੂੰ ਭੇਜਣ ਦਾ ਪ੍ਰਬੰਧ ਕੀਤਾ ਗਿਆ। ਇਹ ਗੱਡੀ ਗੁੱਜਰਾਂਵਾਲੇ ਪੁੱਜੀ। ਉੱਥੇ ਸੰਗਤ ਨੂੰ ਕਿਸੇ ਤਰ੍ਹਾਂ ਜਥੇ ਦੇ ਲੰਘਣ ਦੀ ਇਤਲਾਹ ਮਿਲ ਗਈ ਸੀ। ਗੁਜਰਾਂਵਾਲੇ ਸਟੇਸ਼ਨ ਉੱਪਰ ਭਾਈ ਅਮਰੀਕ ਸਿੰਘ, ਡਾਕਟਰ ਮਹਾਂ ਸਿੰਘ, ਸ. ਨਰਾਇਣ ਸਿੰਘ ਵਕੀਲ, ਮਾਸਟਰ ਛਹਿਬਰ ਸਿੰਘ ਸਮੇਤ ਸੰਗਤਾਂ ਨੇ ਭਾਰੀ ਗਿਣਤੀ

ਵਿਚ ਜਥੇ ਦਾ ਸਵਾਗਤ ਕੀਤਾ। ਫਲ, ਮਿਠਾਈ ਤੇ ਹੋਰ ਕਈ ਚੀਜ਼ਾਂ ਭੇਟ ਕੀਤੀਆਂ।

ਜਿਸ ਗੱਡੀ ਵਿਚ ਫ਼ੌਜੀ ਸਿੰਘ ਅਟਕ ਨੂੰ ਜਾ ਰਹੇ ਸਨ, ਉਹ ਸਪੈਸ਼ਲ ਸੀ। ਇਹ ਗੱਡੀ ੩੦ ਅਕਤੂਬਰ ਦੁਪਹਿਰ ਦੇ ਵਕਤ ਰਾਵਲਪਿੰਡੀ ਪੁੱਜ ਗਈ। ਗੁੱਜਰਾਂਵਾਲੇ ਤੋਂ ਹੀ ਉਸ ਦੀ ਖ਼ਬਰ ਸ੍ਰੀ ਪੰਜਾ ਸਾਹਿਬ ਵੀ ਪੁੱਜ ਗਈ ਸੀ। ਉੱਥੇ ਸੰਗਤ ਨੇ ਗੱਡੀ ਵਿਚ ਜਾ ਰਹੇ ਵੀਰਾਂ ਨੂੰ ਲੰਗਰ ਛਕਾਉਣ ਦੀ ਵਿਉਂਤ ਕੀਤੀ ਅਤੇ ਤਿਆਰੀ ਸ਼ੁਰੂ ਕਰ ਦਿੱਤੀ। ਜਦ ਕੁਝ ਸਿੱਖ ਮੁਖੀਆਂ ਨੇ ਸਟੇਸ਼ਨ ਮਾਸਟਰ ਤੋਂ ਪੁੱਛਿਆ ਤਾਂ ਉਸ ਨੇ ਕਿਹਾ, "ਗੱਡੀ ਇੱਥੇ ਨਹੀਂ ਰੁਕੇਗੀ। ਸਿੱਧੀ ਅਟਕ ਜਾਏਗੀ।" ਇਹ ਸੁਣ ਕੇ ਸ੍ਰੀ ਪੰਜਾ ਸਾਹਿਬ ਦੀ ਸੰਗਤ ਨੂੰ ਬਹੁਤ ਨਿਰਾਸ਼ਤਾ ਹੋਈ। ਉਸ ਵਕਤ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਨੇ ਸੰਗਤ ਨੂੰ ਕਿਹਾ, "ਗੱਡੀ ਜ਼ਰੂਰ ਖੜ੍ਹੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਲੰਗਰ ਛਕਾ ਕੇ ਅੱਗੇ ਜਾਣ ਦੇਵਾਂਗੇ।" ਦੋਹਾਂ ਨੇ ਜਾਨ ਵਾਰ ਕੇ ਭਰਾਵਾਂ ਦੀ ਸੇਵਾ ਕਰਨ ਲਈ ਮਨ ਬਣਾ ਲਿਆ। ਪ੍ਰਤਿੱਗਿਆ ਬੜੀ ਕਠਿਨ ਸੀ। ਪਰ ਉਨ੍ਹਾਂ ਨੇ ਗੁਰੂ ਪਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਉਨ੍ਹਾਂ ਦੀ ਪ੍ਰਤਿੱਗਿਆ ਨੂੰ ਪੂਰਾ ਕਰਨ। ਉਹ ਸੰਗਤ ਸਮੇਤ ਰੇਲਵੇ ਸਟੇਸ਼ਨ ਸ੍ਰੀ ਪੰਜਾ ਸਾਹਿਬ (ਹਸਨ ਅਬਦਾਲ) ਪੁੱਜ ਗਏ।

ਰਾਵਲਪਿੰਡੀ ਤੋਂ ਗੱਡੀ ਚੱਲ ਕੇ ਸ੍ਰੀ ਪੰਜਾ ਸਾਹਿਬ ਸਟੇਸ਼ਨ ਦੇ ਲਾਗੇ ਪੁੱਜ ਚੁੱਕੀ ਸੀ। ਸਟੇਸ਼ਨ ਮਾਸਟਰ ਨੇ ਲਾਈਨ ਕਲੀਅਰ ਦਾ ਇਸ਼ਾਰਾ ਦਿੱਤਾ ਹੋਇਆ ਸੀ। ਗੱਡੀ ਦੇ ਖਲੋਣ ਦੀ ਕੋਈ ਆਸ ਨਹੀਂ ਸੀ। ਇਹ ਵੇਖ ਕੇ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਦੋਵੇਂ ਰੇਲਵੇ ਲਾਈਨ ਵਿਚ ਲੇਟ ਗਏ। ਹੋਰ ਵੀ ਕਈ ਸਿੰਘਾਂ ਨੇ ਯਤਨ ਕੀਤਾ, ਪਰ ਇਨ੍ਹਾਂ ਦੋਵਾਂ ਨੇ ਉਨ੍ਹਾਂ ਨੂੰ ਰੋਕਿਆ। ਗੱਡੀ ਦੇ ਡਰਾਈਵਰ ਨੇ ਰੇਲਵੇ ਲਾਈਨ ਉੱਤੇ ਲੇਟੇ ਹੋਏ ਸਿੰਘਾਂ ਨੂੰ ਵੇਖ ਕੇ ਬਥੇਰੇ ਵਿਸਲ ਦਿੱਤੇ। ਪਰ ਦੋਹਾਂ ਨੇ ਕੋਈ ਪਰਵਾਹ ਨਹੀਂ ਕੀਤੀ। ਉਹ ਮੌਤ ਤੋਂ ਨਿਰਭੈ ਅਤੇ ਦੇਹ ਅਧਿਆਸ ਤੋਂ ਉੱਚੇ ਹੋ ਚੁੱਕੇ ਸਨ। ਉਹ *ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ* ਦੀ ਅਵਸਥਾ ਨੂੰ ਪ੍ਰਾਪਤ ਕਰ ਚੁੱਕੇ ਸਨ।

ਵਿਕਟਰ ਹੀਊਗੋ ਦਾ ਕਥਨ ਹੈ: "ਜ਼ਿੰਦਗੀ ਭਾਵੇਂ ਕਿਤਨੀ ਸ਼ਾਨਦਾਰ ਕਿਉਂ ਨਾ ਹੋਵੇ, ਪਰ ਉਹ ਤ੍ਵਾਰੀਖ਼ੀ ਫ਼ੈਸਲੇ ਲਈ ਸਦਾ ਮੌਤ ਦੀ ਉਡੀਕ ਕਰਦੀ ਹੈ।"

ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਦਾ ਤ੍ਵਾਰੀਖ਼ੀ ਫ਼ੈਸਲਾ ਕਰ ਲਿਆ ਸੀ।

ਰੇਲ ਗੱਡੀ ਤੇਜ਼ੀ ਨਾਲ ਆ ਰਹੀ ਸੀ। ਦੋਵੇਂ ਸੱਚੇ ਤੇ ਸੰਕਲਪੀ ਗੁਰਸਿੱਖ ਰੇਲਵੇ ਲਾਈਨ ਵਿਚ ਲੇਟੇ ਹੋਏ ਸਨ। ਅਖ਼ੀਰ ਇੰਜਣ ਉਨ੍ਹਾਂ ਦੀਆਂ ਹੱਡੀਆਂ ਨੂੰ ਚੂਰ ਕਰਦਾ ਹੋਇਆ ਦੋਹਾਂ ਦੇ ਉੱਪਰੋਂ ਲੰਘ ਗਿਆ। ਦੋਹਾਂ ਦੇ ਸਰੀਰ ਪਿੰਜੇ ਗਏ। ਉਹ ਸਖ਼ਤ ਜ਼ਖ਼ਮੀ ਹੋ ਗਏ। ਗੱਡੀ ਖੜ੍ਹੀ ਹੋ ਗਈ। ਰੇਲਵੇ ਲਾਈਨ ਦੇ ਦੁਪਾਸੜ ਸੈਂਕੜੇ ਸੰਗਤਾਂ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਤ੍ਰਾਹ-ਤ੍ਰਾਹ ਕਰ ਰਹੀਆਂ ਸਨ। ਜਦ ਉਨ੍ਹਾਂ ਦੋਹਾਂ ਨੂੰ ਇੰਜਣ ਦੇ ਪਹੀਆਂ 'ਚੋਂ ਕੱਢਿਆ ਗਿਆ ਤਾਂ ਉਹ ਸਿਸਕ ਰਹੇ ਸਨ। ਡਿਪਟੀ

ਕਮਿਸ਼ਨਰ ਨੂੰ ਇਸ ਦੀ ਇਤਲਾਹ ਮਿਲੀ। ਉਹ ਮੌਕੇ 'ਤੇ ਪੁੱਜ ਗਿਆ।

ਜਦ ਸੰਗਤ ਨੇ ਦਮ ਤੋੜ ਰਹੇ ਸ਼ਹੀਦਾਂ ਦੀ ਸੰਭਾਲ ਕਰਨ ਦਾ ਯਤਨ ਕੀਤਾ, ਉਸ ਵਕਤ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੇ ਕਿਹਾ, "ਗੱਡੀ ਵਿਚ ਬੈਠੇ ਵੀਰਾਂ ਦੀ ਸੇਵਾ ਕਰ ਲਓ, ਫਿਰ ਸਾਡੀ ਸੰਭਾਲ ਕਰ ਲੈਣੀ।"

ਉਨ੍ਹਾਂ ਦੀ ਇੱਛਿਆ ਅਨੁਸਾਰ ਗੱਡੀ ਵਿਚ ਜਾ ਰਹੇ ਸਿੰਘਾਂ ਨੂੰ ਲੰਗਰ ਵਰਤਾ ਦਿੱਤਾ ਗਿਆ। ਸੰਗਤ ਨੇ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੂੰ ਜ਼ਖ਼ਮੀ ਹਾਲਤ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਲਿਆਂਦਾ ਜਿੱਥੇ ਉਹ ਪੰਜ ਭੂਤਕ ਸਰੀਰ ਤਿਆਗ ਕੇ ਆਤਮਿਕ ਤੌਰ 'ਤੇ ਗੁਰੂ-ਚਰਨਾਂ ਵਿਚ ਜਾ ਬਿਰਾਜੇ। ਸ੍ਰੀ ਪੰਜਾ ਸਾਹਿਬ ਵਿਚ ਹੀ ਹਜ਼ਾਰਾਂ ਸੰਗਤਾਂ ਨੇ ਦੋਹਾਂ ਸ਼ਹੀਦਾਂ ਦਾ ਬੜੇ ਵੈਰਾਗ ਅਤੇ ਪਿਆਰ-ਸਤਿਕਾਰ ਨਾਲ ਅੰਤਿਮ ਸੰਸਕਾਰ ਕੀਤਾ।

ਸਿੰਘਾਂ ਦੇ ਜਥੇ ੧੭ ਨਵੰਬਰ ਤਕ ਗੁਰੂ ਕਾ ਬਾਗ਼ ਵਿਖੇ ਜਾਂਦੇ ਰਹੇ। ਇਹ ਪੈਦਲ ਜਥੇ ਦੇ ਮੈਂਬਰ ਆਮ ਤੌਰ 'ਤੇ ਚਾਰ-ਚਾਰ ਲਾਈਨਾਂ ਵਿਚ ਸੜਕ ਦੇ ਖੱਬੇ ਹੱਥ ਚੱਲਦੇ ਜਾਂਦੇ ਸੀ ਤਾਂ ਕਿ ਆਉਣ-ਜਾਣ ਵਾਲੇ ਨੂੰ ਕੋਈ ਮੁਸ਼ਕਿਲ ਨਾ ਹੋਵੇ। ਇਨ੍ਹਾਂ ਜਥਿਆਂ ਨੂੰ ਗੁਰਦੁਆਰਾ ਸਾਹਿਬ ਪਹੁੰਚਣ ਤੋਂ ਪਹਿਲਾਂ ਹੀ ਪੁਲੀਸ ਰੋਕ ਲੈਂਦੀ। ਪੁਲੀਸ ਨੂੰ ਦੇਖਦਿਆਂ ਹੀ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਜਾਂ ਕੀਰਤਨ ਸ਼ੁਰੂ ਕਰ ਦਿੰਦੇ। ਇਸੇ ਸਥਿਤੀ ਵਿਚ ਹੀ ਪੁਲੀਸ ਇਨ੍ਹਾਂ 'ਤੇ ਡਾਂਗਾਂ ਵਰ੍ਹਾਉਣ ਲੱਗ ਪੈਂਦੀ। ਡਾਂਗਾਂ ਦੀ ਮਾਰ ਨਾਲ ਡਿੱਗੇ ਪਏ ਸਿੰਘਾਂ 'ਤੇ ਪੁਲੀਸ ਆਪਣੇ ਘੋੜ-ਸਵਾਰ ਸਿਪਾਹੀਆਂ ਨੂੰ ਛੱਡ ਦਿੰਦੀ ਜਿਨ੍ਹਾਂ ਨਾਲ ਉਨ੍ਹਾਂ ਦੇ ਪਾਲਤੂ ਕੁੱਤੇ ਵੀ ਹੁੰਦੇ ਸਨ। ਹਾਰ ਕੇ ਸਰਕਾਰ ਨੇ ਇਸ ਸੰਕਟ ਨੂੰ ਖ਼ਤਮ ਕਰਨ ਲਈ ਸਰ ਗੰਗਾ ਰਾਮ ਦਾ ਸਹਿਯੋਗ ਲਿਆ ਜਿਸ ਨੇ ੧੭ ਨਵੰਬਰ, ੧੯੨੨ ਈ. ਨੂੰ ਮਹੰਤ ਸੁੰਦਰ ਦਾਸ ਪਾਸੋਂ ਬਾਗ ਦੀ ਸਾਰੀ ਜ਼ਮੀਨ ਪੱਟੇ ਉੱਤੇ ਲੈ ਕੇ ਸਿੱਖਾਂ ਦੇ ਹਵਾਲੇ ਕਰ ਦਿੱਤੀ। ਇਸ ਨਾਲ ਮੋਰਚਾ ਫਤਹਿ ਹੋ ਗਿਆ। ੨੭ ਅਪ੍ਰੈਲ, ੧੯੨੩ ਈ. ਨੂੰ ਗ੍ਰਿਫ਼ਤਾਰ ਕੀਤੇ ਸਾਰੇ ਅਕਾਲੀ ਵਰਕਰਾਂ ਨੂੰ ਰਿਹਾਅ ਕਰ ਦਿੱਤਾ ਗਿਆ। ਇਸ ਮੋਰਚੇ ਵਿਚ ਸ਼ਾਮਲ ਸਿੰਘਾਂ 'ਚੋਂ ੧੦ ਸਿੰਘ— ਭਾਈ ਭਗਤ ਸਿੰਘ ਤੇ ਭਾਈ ਤਾਰਾ ਸਿੰਘ ਪਿੰਡ ਤੇੜਾ ਪੁਲੀਸ ਦੀ ਕੁੱਟ ਕਾਰਨ ਆਪਣੇ ਹੀ ਪਿੰਡ ਵਿਚ ੪ ਸਤੰਬਰ ਅਤੇ ੬ ਸਤੰਬਰ, ੧੯੨੨ ਈ. ਨੂੰ ਸ਼ਹੀਦੀ ਪਾ ਗਏ। ਪਹਿਲਾਂ ਹੀ ਉਲੇਖ ਅਧੀਨ ਆ ਚੁੱਕੇ ਭਾਈ ਕਰਮ ਸਿੰਘ ਤੇ ਭਾਈ ਪ੍ਰਤਾਪ ਸਿੰਘ ਪੰਜਾ ਸਾਹਿਬ ਵਿਖੇ ੩੦ ਅਕਤੂਬਰ ਨੂੰ ਸ਼ਹੀਦੀ ਪਾ ਗਏ। ਭਾਈ ਹਰੀ ਸਿੰਘ ਅੰਮ੍ਰਿਤਸਰ ਜੇਲ੍ਹ ਵਿਚ ਬਿਮਾਰ ਹੋ ਕੇ ੯ ਨਵੰਬਰ, ੧੯੨੨ ਨੂੰ ਸ਼ਹੀਦੀ ਪਾ ਗਏ। ਭਾਈ ਪ੍ਰਕਾਸ਼ ਸਿੰਘ ਬੋਸਟਲ ਜੇਲ੍ਹ ਲਾਹੌਰ ਵਿਖੇ ੨੫ ਨਵੰਬਰ ਨੂੰ ਬਿਮਾਰੀ ਦੀ ਹਾਲਤ ਵਿਚ ਸ਼ਹੀਦੀ ਪਾ ਗਏ। ਭਾਈ ਹਰਦਿੱਤ ਸਿੰਘ ਪਿੰਡ ਅੱਡੇਵਾਲ, ਲਾਹੌਰ ਜੇਲ੍ਹ, ਭਾਈ ਜਵਾਲਾ ਸਿੰਘ ਪਿੰਡ ਪੰਜੋਲਾ ਅਟਕ ਜੇਲ੍ਹ, ਭਾਈ ਬਿਸ਼ਨ ਸਿੰਘ ਪਿੰਡ ਸੋਹਲ

ਅਟਕ ਜੇਲ੍ਹ ਵਿਚ ਸ਼ਹੀਦੀ ਪਾ ਗਏ ਅਤੇ ਭਾਈ ਪਿਰਥੀਪਾਲ ਸਿੰਘ ਜ਼ਖ਼ਮਾਂ ਦੀ ਮਾਰ ਨਾ ਝੱਲਦੇ ਹੋਏ ੨ ਅਪ੍ਰੈਲ, ੧੯੨੪ ਈ. ਨੂੰ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਚ ਇਲਾਜ ਅਧੀਨ ਸ਼ਹੀਦੀ ਪਾ ਗਏ। ਇਸ ਦੌਰਾਨ ੫੬੦੫ ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਹੋਈਆਂ ਜਿਨ੍ਹਾਂ ਵਿਚ ੩੫ ਸ਼੍ਰੋਮਣੀ ਕਮੇਟੀ ਮੈਂਬਰ ਵੀ ਸਨ।

ਸਰਕਾਰ ਨੇ ਇਸ ਸਮੇਂ ਇੰਨਾ ਤਸ਼ੱਦਦ ਕੀਤਾ ਕਿ ਪਾਦਰੀ ਸੀ. ਐਫ. ਐਂਡ੍ਰਿਊਜ਼ ਖੁਦ ਗੁਰੂ ਕੇ ਬਾਗ਼ ਪਹੁੰਚਿਆ ਤੇ ਹੁੰਦੇ ਤਸ਼ੱਦਦ ਨੂੰ ਦੇਖ ਕੇ ਕੁਰਲਾ ਉਠਿਆ। ਉਸ ਨੇ ਲਿਖਿਆ ਕਿ ਅਰਦਾਸ ਲਈ ਜੁੜੇ ਹੱਥ ਤੇ ਮੂੰਹੋਂ ਸਤਿਨਾਮ ਦਾ ਉਚਾਰਨ ਕਰ ਰਹੇ ਸਿੰਘਾਂ ਦੇ ਢਿੱਡਾਂ ਉੱਤੇ ਬੂਟਾਂ ਸਮੇਤ ਖੜ੍ਹੇ ਫੌਜੀ ਅਤੇ ਮੂੰਹ ਦੇ ਉੱਪਰ ਵੱਜਦੀਆਂ ਡਾਗਾਂ ਨੂੰ ਦੇਖ ਕੇ ਮੇਰਾ ਆਪਣੇ ਆਪ ਨੂੰ ਕਾਬੂ ਰੱਖਣਾ ਬੜੀ ਹੀ ਮੁਸ਼ਕਿਲ ਦੀ ਗੱਲ ਸੀ। ਉਹ ਧਰਮ ਦੇ ਰਾਹ ਦਾ ਪਾਂਧੀ ਪਾਦਰੀ ਲਿਖਦਾ ਹੈ ਕਿ ਬੇਹੋਸ਼ ਹੋਏ ਜ਼ਖ਼ਮੀ ਸਿੰਘਾਂ ਨੂੰ ਚੁੱਕ ਕੇ ਐਂਬੂਲੈਂਸ ਵਿਚ ਰੱਖਣ ਵਾਲਿਆਂ 'ਤੇ ਵੀ ਇਸੇ ਤਰ੍ਹਾਂ ਦਾ ਤਸ਼ੱਦਦ ਕੀਤਾ ਗਿਆ। ਇਨ੍ਹਾਂ ਸਾਰੇ ਜ਼ੁਲਮਾਂ ਨੇ ਕਿਸੇ ਨੂੰ ਨਰਮ ਦਲੀਆ ਰਹਿਣ ਹੀ ਨਹੀਂ ਦਿੱਤਾ। ਬੀ. ਟੀ. ਵੱਲੋਂ ਕੀਤੀ ਗਈ ਖੁਦ ਮੋਰਚਾਬੰਦੀ ਦੌਰਾਨ ਉਸ ਨੇ ਆਪਣੇ ਕੁੱਤਿਆਂ ਨੂੰ ਵੀ ਸਿੱਖਾਂ 'ਤੇ ਛੱਡਿਆ ਜਿਸ ਦੀਆਂ ਦੁਨੀਆ ਭਰ ਦੇ ਅਖ਼ਬਾਰਾਂ ਨੇ ਤਸਵੀਰਾਂ ਸਹਿਤ ਰਿਪੋਰਟਾਂ ਪ੍ਰਕਾਸ਼ਿਤ ਕੀਤੀਆਂ।

ਮਿਸਟਰ ਬੀ.ਟੀ. ਕੁਝ ਸਮਾਂ ਬਾਅਦ ਪਟਿਆਲਾ ਰਿਆਸਤ ਵਿਚ ਸੁਪਰਡੈਂਟ ਨਿਯੁਕਤ ਹੋ ਗਿਆ। ਉਨ੍ਹਾਂ ਦਿਨਾਂ ਵਿਚ ਚੱਠੇ ਸੇਖਵਾਂ ਪਿੰਡ ਦੀ ਇਕ ਇਸਤਰੀ ਪਰਤਾਪੀ ਆਪਣੇ ਪਤੀ ਦੇ ਕਤਲ ਕੇਸ ਕਾਰਨ ਜੇਲ੍ਹ ਵਿਚ ਬੰਦ ਸੀ। ਬੀ.ਟੀ. ਦੀ ਉਸ ਇਸਤਰੀ ਨਾਲ ਨੇੜਤਾ ਬਣ ਗਈ। ਬੀ.ਟੀ. ਨੇ ਆਪਣੇ ਅਸਰ-ਰਸੂਖ ਨਾਲ ਪਰਤਾਪੀ ਨੂੰ ਕੇਸ ਵਿੱਚੋਂ ਬਰੀ ਕਰਵਾ ਦਿੱਤਾ ਅਤੇ ਉਸ ਨਾਲ ਹੀ ਪਿੰਡ ਚੱਠੇ ਸੇਖਵਾਂ ਵਿਚ ਕੋਠੀ ਪਾ ਕੇ ਰਹਿਣ ਲੱਗ ਪਿਆ। ਉਸ ਨੇ ਆਪਣੀ ਤਬਦੀਲੀ ਵੀ ਮਲੇਰਕੋਟਲਾ ਰਿਆਸਤ ਵਿਚ ਡੀ.ਆਈ.ਜੀ. ਦੇ ਤੌਰ 'ਤੇ ਕਰਵਾ ਲਈ ਸੀ ਅਤੇ ਕੁਝ ਸਮਾਂ ਬਾਅਦ ਉੱਥੋਂ ਸੇਵਾ-ਮੁਕਤ ਹੋ ਗਿਆ। ਉਨ੍ਹਾਂ ਦਿਨਾਂ ਵਿਚ ਅਜ਼ਾਦੀ ਘੁਲਾਟੀਏ ਬੱਬਰਾਂ ਦਾ ਇਕ ਜਥਾ ਜਿਸ ਵਿਚ ਸ. ਕੁੰਢਾ ਸਿੰਘ ਗਾਜੀਆਣਾ, ਸ. ਬਚਨ ਸਿੰਘ ਲੋਹਾਖੇੜਾ, ਸ. ਭੋਲਾ ਸਿੰਘ ਲੋਹਾਖੇੜਾ, ਸ. ਕਰਤਾਰ ਸਿੰਘ ਛੀਨੀਵਾਲ, ਸ. ਹਰੀ ਸਿੰਘ ਭੈਣੀ ਅਤੇ ਫਜਲਾ ਘੁਮਾਣ ਕਲਾ ਆਦਿ ਸਰਗਰਮ ਮੈਂਬਰ ਸਨ। ਚੱਠੇ ਸੇਖਵਾਂ ਪਿੰਡ ਦੇ ਸ. ਕਾਕਾ ਸਿੰਘ ਨੂੰ ਬੀ.ਟੀ. ਬਹੁਤ ਤੰਗ ਕਰਦਾ ਸੀ। ਬੀ.ਟੀ. ਦੇ ਤਸ਼ੱਦਦ ਤੋਂ ਤੰਗ ਆਇਆ ਸ. ਕਾਕਾ ਸਿੰਘ ਪਿੰਡੋਂ ਭਗੌੜਾ ਹੋ ਗਿਆ। ਉਸ ਨੇ ਆਪਣਾ ਸੰਪਰਕ ਬੱਬਰਾਂ ਨਾਲ ਬਣਾ ਲਿਆ ਸੀ। ਉਸ ਨੇ ਬੱਬਰਾਂ ਨੂੰ ਬੀ.ਟੀ. ਦੀਆਂ ਸਾਰੀਆਂ ਕਰਤੂਤਾਂ ਦੱਸ ਕੇ ਉਸ ਨੂੰ ਮਾਰਨ ਦੀ ਯੋਜਨਾ ਬਣਾਈ। ਬੱਬਰਾਂ ਨੇ ਪਟਿਆਲੇ ਦੇ ਕਬਾੜੀਆਂ ਤੋਂ ਪੁਲੀਸ ਦੀਆਂ ਵਰਦੀਆਂ ਖਰੀਦ ਲਈਆਂ ਅਤੇ ਕੁਝ ਹਥਿਆਰਾਂ ਦਾ

ਵੀ ਬੰਦੋਬਸਤ ਕਰ ਲਿਆ। ਸ. ਕੁੰਢਾ ਸਿੰਘ ਥਾਣੇਦਾਰ ਬਣ ਗਿਆ। ਸ. ਬਚਨ ਸਿੰਘ ਅਤੇ ਸ. ਭੋਲਾ ਸਿੰਘ ਨੇ ਹੌਲਦਾਰਾਂ ਵਾਲੀਆਂ ਵਰਦੀਆ ਪਹਿਨ ਲਈਆਂ। ਸ. ਕਰਤਾਰ ਸਿੰਘ ਛੀਨੀਵਾਲ ਅਤੇ ਫਜਲਾ ਘੁਮਾਣ ਕਲਾਂ ਦੋਵੇਂ ਵਰਦੀਆਂ ਪਾ ਕੇ ਸਿਪਾਹੀ ਬਣ ਗਏ। ਇਨ੍ਹਾਂ ਸਾਰਿਆਂ ਨੇ ਕਾਕਾ ਸਿੰਘ ਨੂੰ ਝੂਠੀ-ਮੂਠੀ ਦਾ ਮੁਜ਼ਰਮ ਬਣਾ ਕੇ ਹੱਥਕੜੀ ਨਾਲ ਬੰਨ੍ਹ ਲਿਆ। ਸ਼ਾਮ ਵੇਲੇ ਇਹ ਜਥਾ ਚੱਠੇ ਸੇਖਵਾਂ ਪਿੰਡ ਪਹੁੰਚ ਗਿਆ। ਬੀ.ਟੀ. ਆਪਣੀ ਕੋਠੀ ਵਿਚ ਕੁਰਸੀ 'ਤੇ ਬੈਠਾ ਅਖ਼ਬਾਰ ਪੜ੍ਹ ਰਿਹਾ ਸੀ। ਪੁਲਿਸ ਦੇ ਭੇਸ ਵਿਚ ਪਹੁੰਚੇ ਬੱਬਰਾਂ ਨੇ ਬੀ.ਟੀ. ਨੂੰ ਕਿਹਾ ਕਿ ਉਹ ਉਨ੍ਹਾਂ ਦੇ ਮੁਜ਼ਰਮ ਕਾਕਾ ਸਿੰਘ ਨੂੰ ਫੜ੍ਹ ਕੇ ਲਿਆਏ ਹਨ। ਇਨ੍ਹਾਂ ਨੇ ਕਾਕਾ ਸਿੰਘ ਨੂੰ ਕਿਹਾ ਕਿ ਉਹ ਬੀ.ਟੀ. ਦੇ ਪੈਰਾਂ ਨੂੰ ਹੱਥ ਲਾ ਕੇ ਮਾਫੀ ਮੰਗੇ। ਪੈਰਾਂ ਨੂੰ ਹੱਥ ਲਾਉਣ ਦੇ ਬਹਾਨੇ ਸ. ਕਾਕਾ ਸਿੰਘ ਨੇ ਬੀ.ਟੀ. ਨੂੰ ਲੱਤਾਂ ਤੋਂ ਫੜ ਕੇ ਚੁੱਕ ਲਿਆ। ਸ. ਕੁੰਢਾ ਸਿੰਘ ਨੇ ਬੀ.ਟੀ. ਦੀ ਪੁੜਪੁੜੀ ਵਿਚ ਗੋਲੀ ਮਾਰੀ। ਪਰਤਾਪੀ ਉਰਫ ਹਰਨਾਮੀ ਦੌੜਨ ਲੱਗੀ ਤਾਂ ਬੱਬਰਾਂ ਨੇ ਉਸ ਨੂੰ ਵੀ ਪਾਰ ਬੁਲਾ ਦਿੱਤਾ।

ਸੁਨਾਮ ਪੁਲਿਸ ਨੇ ਸਾਰੇ ਬੱਬਰਾਂ 'ਤੇ ਧਾਰਾ ੩੦੨ ਦੇ ਤਹਿਤ ਦੂਹਰੇ ਕਤਲ ਅਤੇ ਡਕੈਤੀ ਦਾ ਮੁਕੱਦਮਾ ਦਰਜ ਕਰ ਕੇ ਇਨ੍ਹਾਂ ਦੀ ਭਾਲ ਸ਼ੁਰੂ ਕਰ ਦਿੱਤੀ। ਸ. ਈਸ਼ਰ ਸਿੰਘ ਦੇ ਘਰੋਂ ਚੱਠੇ ਸੇਖਵਾਂ ਪਿੰਡ ਵਿੱਚੋਂ ਸ. ਬਚਨ ਸਿੰਘ ਲੋਹਾਖੇੜਾ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਨੂੰ ਮੌਤ ਦੀ ਸਜ਼ਾ ਦਿੱਤੀ ਗਈ।

ਸ. ਕਰਤਾਰ ਸਿੰਘ ਛੀਨੀਵਾਲ ਵੀ ਕੁਝ ਸਮਾਂ ਬਾਅਦ ਗ੍ਰਿਫ਼ਤਾਰ ਕਰ ਲਿਆ ਗਿਆ। ਮੁਕੱਦਮੇ ਦੌਰਾਨ ਜੋ ਗਵਾਹ ਇਸ ਵਿਰੁੱਧ ਸਨ ਉਹ ਮੁੱਕਰ ਗਏ ਅਤੇ ਇਨ੍ਹਾਂ ਨੂੰ ਮੁਕੱਦਮੇ 'ਚੋਂ ਬਰੀ ਕਰ ਦਿੱਤਾ ਗਿਆ।

ਸ. ਭੋਲਾ ਸਿੰਘ ਲੋਹਾਖੇੜਾ ਨੂੰ ਮੁਕੱਦਮੇ ਵਿਚ ਉਮਰ ਕੈਦ ਦੀ ਸਜ਼ਾ ਦਿੱਤੀ ਗਈ। ਇਹ ੧੩ ਸਾਲ ਦੀ ਸਜਾ ਕੱਟ ਕੇ ੧੯੫੨ ਈ. ਵਿਚ ਰਿਹਾਅ ਹੋਏ। ਸੰਨ ੧੯੬੨ ਈ. ਵਿਚ ਆਪ ਨੂੰ ਪੰਜਾਬ ਸਰਕਾਰ ਨੇ ਅਜ਼ਾਦੀ ਘੁਲਾਟੀਏ ਵਜੋਂ ਪੈਨਸ਼ਨ ਦੇਣੀ ਸ਼ੁਰੂ ਕੀਤੀ ਅਤੇ ਤਾਮਰ ਪੱਤਰ ਦੇ ਕੇ ਆਪ ਦਾ ਸਨਮਾਨ ਕੀਤਾ। ੮੦ ਸਾਲ ਦੀ ਉਮਰ ਵਿਚ ਕੈਂਸਰ ਦੀ ਬਿਮਾਰੀ ਨਾਲ ਆਪ ਦੀ ਮੌਤ ਹੋ ਗਈ।

ਸ. ਕਾਕਾ ਸਿੰਘ, ਸ. ਕੁੰਢਾ ਸਿੰਘ ਗਾਜੀਆਣਾ ਅਤੇ ਫਜਲਾ ਘੁਮਾਣ ਕਲਾਂ ਕੁਝ ਸਮਾਂ ਅੰਗਰੇਜ਼ਾਂ ਦੀਆਂ ਨਜ਼ਰਾਂ ਤੋਂ ਦੂਰ ਰਹੇ। ਮੁਖਬਰ ਦੀ ਇਤਲਾਹ 'ਤੇ ਉਪਲੀ ਤੋਂ ਸੰਗਰੂਰ ਦੇ ਵਿਚਕਾਰ ਨਹਿਰ ਦੀ ਪਟੜੀ 'ਤੇ ਇਕੱਠਿਆਂ ਜਾਂਦਿਆਂ ਨੂੰ ਪੁਲੀਸ ਨੇ ਘੇਰ ਲਿਆ। ਇਨ੍ਹਾਂ ਤਿੰਨਾਂ ਨੇ ਡਟ ਕੇ ਪੁਲੀਸ ਦਾ ਮੁਕਾਬਲਾ ਕੀਤਾ ਅਤੇ ਤਿੰਨੇ ਸ਼ਹੀਦੀ ਪ੍ਰਾਪਤ ਕਰ ਗਏ।



# ੧੯੪੭ ਈ. ਦੇ ਪੰਜਾਬ ਬਟਵਾਰੇ ਦੇ ਕੁਝ ਅਣਗੌਲੇ ਪੱਖ

*-ਸ. ਸੁਖਪਾਲ ਸਿੰਘ**

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ੧੯੪੭ ਈ. ਦੀ ਭਾਰਤ-ਪਾਕਿਸਤਾਨ ਵੰਡ ਸਬੰਧੀ ਹੁਣ ਤਕ ਰਾਜਨੀਤਕ ਲੋਕਾਂ ਦੁਆਰਾ ਲਿਖਿਤ ਅਤੇ ਸਰਕਾਰੀ ਦਸਤਾਵੇਜ਼ਾਂ 'ਤੇ ਆਧਾਰਿਤ ਇਤਿਹਾਸ ਹੀ ਉਪਲੱਬਧ ਹੈ, ਜਿਹੜਾ ਕਿ ੧੯੪੭ ਈ. ਦੀ ਦੇਸ਼ ਵੰਡ ਦੇ ਸਮੁੱਚੇ ਹਲਾਤ ਤੇ ਵਰਤਾਰੇ ਨੂੰ ਬਿਆਨ ਨਹੀਂ ਕਰਦਾ ਅਤੇ ਜਿਨ੍ਹਾਂ ਲੋਕਾਂ ਨੇ ਇਸ ਖੂਨੀ ਵਰਤਾਰੇ ਦਾ ਸੰਤਾਪ ਆਪਣੇ ਪਿੰਡੇ 'ਤੇ ਹੰਢਾਇਆ ਉਸ ਦੇ ਅਨੁਭਵ ਨੂੰ ਉਜਾਗਰ ਵੀ ਨਹੀਂ ਕਰਦਾ। ਦੇਸ਼ ਵੰਡ ਸਮੇਂ ਇਨ੍ਹਾਂ ਲੋਕਾਂ ਨਾਲ ਕੀ ਬੀਤਿਆ? ਫਿਰਕੂ ਜਨੂੰਨ ਨੇ ਕਿਸ ਤਰ੍ਹਾਂ ਮਨੁੱਖਤਾ ਦਾ ਘਾਣ ਕੀਤਾ?

ਪੰਜਾਬ ਸ਼ੁਰੂ ਤੋਂ ਹੀ ਭਾਰਤੀ ਉੱਪ-ਮਹਾਂਦੀਪ ਦਾ 'ਪ੍ਰਵੇਸ਼ ਦੁਆਰ' ਅਤੇ 'ਖੜਗ ਭੁਜਾ' ਮੰਨਿਆਂ ਜਾਂਦਾ ਰਿਹਾ ਹੈ। ਉੱਤਰ-ਪੱਛਮ ਵੱਲੋਂ ਭਾਰਤ ਵਰਸ਼ ਉੱਪਰ ਆਉਣ ਵਾਲੀ ਹਰ ਮੁਸੀਬਤ ਨੇ ਪੰਜਾਬ ਨੂੰ ਪ੍ਰਭਾਵਿਤ ਕੀਤਾ ਹੈ। ਭਾਰਤ ਉੱਪਰ ਚੜ੍ਹ ਕੇ ਅਉਣ ਵਾਲੇ ਵਿਦੇਸ਼ੀ ਹਮਲਾਵਰਾਂ ਜਿਵੇਂ:- ਹੂਣ, ਸ਼ੱਕ, ਮੰਗੋਲ, ਯੂਨਾਨੀ, ਅਰਬ, ਤੁਰਕ, ਅਫ਼ਗਾਨ, ਮੁਗ਼ਲਾਂ ਨੂੰ ਪੰਜਾਬ ਦੀ ਧਰਤੀ 'ਤੇ ਨਿਰਣਾਇਕ ਯੁੱਧ ਲੜਨ ਉਪਰੰਤ ਆਪਣੀ ਸੱਤਾ ਦਾ ਪਸਾਰ ਕੀਤਾ। ਭਾਰਤ 'ਤੇ ਪੱਛਮ ਤੋਂ ਆਉਣ ਵਾਲੇ ਹਮਲਾਵਰਾਂ ਨੇ ਪੰਜਾਬ ਦੇ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਸੱਭਿਆਚਾਰਕ ਮਾਹੌਲ ਨੂੰ ਬੜਾ ਪ੍ਰਭਾਵਿਤ ਕੀਤਾ ਹੈ। ਇਸ ਤਰ੍ਹਾਂ ਸਮੇਂ-ਸਮੇਂ ਹਿੰਦੋਸਤਾਨ 'ਤੇ ਆਉਣ ਵਾਲੀਆਂ ਔਕੜਾਂ ਦੀ ਮਾਰ ਪੰਜਾਬ ਨੂੰ ਸਹਿਣੀ ਪਈ ਹੈ।

੨੦ਵੀਂ ਸਦੀ ਦੇ ਅੱਧ ਵਿਚ ਦੱਖਣ-ਪੂਰਬੀ ਏਸ਼ੀਆ ਦੇ ਖਿੱਤੇ ਵਿਚ ਦੇਸ਼ ਦੇ ਬਟਵਾਰੇ ਦੇ ਮਹਾਂ ਪਰਲੋ ਵਰਗੇ ਵਰਤਾਰੇ ਨੇ ਪੂਰਬੀ ਅਤੇ ਉੱਤਰ ਪੱਛਮੀ ਭਾਰਤ ਨੂੰ ਤਬਾਹੀ ਦੀ ਕਗਾਰ 'ਤੇ ਪਹੁੰਚਾ ਦਿੱਤਾ ਸੀ। ਭਾਰਤੀ ਉੱਪ-ਮਹਾਂਦੀਪ ਵਿਚ ੧੪ ਅਗਸਤ, ੧੯੪੭ ਈ. ਨੂੰ ਨਵਾਂ ਦੇਸ਼ ਪਾਕਿਸਤਾਨ ਹੋਂਦ ਵਿਚ ਆਇਆ ਜਿਸ ਕਰਕੇ ਭਾਰਤ ਦੀ ਦੋ ਅਤੇ ਫਿਰ ਤਿੰਨ ਹਿੱਸਿਆਂ ਵਿਚ ਵੰਡ ਹੋਈ। ਇਸ ਸਮੇਂ ਦੇਸ਼ ਦੇ ਦੋ ਵੱਡੇ ਤੇ ਮੋਢੀ ਪ੍ਰਾਂਤਾਂ ਬੰਗਾਲ ਤੇ ਪੰਜਾਬ ਦੀ ਵੰਡ ਕੀਤੀ ਗਈ ਜਿਸ ਵਿਚ ਲੱਖਾਂ ਲੋਕਾਂ ਦਾ ਕਤਲ-ਏ-ਆਮ ਹੋਇਆ ਤੇ ਇੱਕ ਕਰੋੜ ਤੋਂ ਵੱਧ ਲੋਕਾਂ ਨੂੰ ਆਪਣੇ ਪਿਤਾ-ਪੁਰਖੀ ਧਰਤੀ, ਵਤਨ, ਘਰਾਂ, ਜਾਇਦਾਦਾਂ ਨੂੰ ਛੱਡਣਾ ਪਿਆ। ਇਸ ਇਤਿਹਾਸਿਕ ਵਰਤਾਰੇ ਦੀ ਵਿਲੱਖਣਤਾ ਇਹ ਹੈ ਕਿ ਜਿੱਥੇ ੧੪-੧੫ ਅਗਸਤ, ੧੯੪੭ ਈ. ਨੂੰ ਭਾਰਤ ਨੂੰ ਵਿਦੇਸ਼ੀਆਂ ਦੀ ਗ਼ੁਲਾਮੀ ਤੋਂ ਆਜ਼ਾਦੀ ਮਿਲੀ ਅਤੇ

*ਸੀਨੀਅਰ ਰਿਸਰਚ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ।
ਮੋ: +੯੧੯੪੬੪੯-੮੬੪੪੬

ਮੁਸਲਮਾਨਾਂ ਲਈ ਨਵਾਂ ਦੇਸ਼ ਪਾਕਿਸਤਾਨ (ਅਜੋਕਾ ਬੰਗਲਾ ਦੇਸ਼ ਵੀ ਜੋ ਉਸ ਸਮੇਂ ਪਾਕਿਸਤਾਨ ਦਾ ਹਿੱਸਾ ਸੀ) ਹੋਂਦ ਵਿਚ ਆਇਆ, ਉੱਥੇ ਭਾਰਤ ਦੇਸ਼ ਦੀ ਤਿੰਨ ਟੁੱਕੜਿਆਂ ਵਿਚ ਵੰਡ ਵੀ ਹੋਈ। ਭਾਰਤ-ਪਾਕਿਸਤਾਨ ਦੀ ਵੰਡ ਦੀ ਸਭ ਤੋਂ ਵੱਡੀ ਤ੍ਰਾਸਦੀ ਦੋਵਾਂ ਦੇਸ਼ਾਂ ਤੋਂ ਲੋਕਾਂ ਦਾ ਵੱਡੇ ਪੱਧਰ 'ਤੇ ਤਬਾਦਲਾ ਸੀ। ੧੯੪੭ ਈ. ਤਕ ਸੰਸਾਰ ਵਿਚ ਆਬਾਦੀ ਤਬਾਦਲੇ ਦੀ ਸਭ ਤੋਂ ਵੱਡੀ ਮਿਸਾਲ ੧੯੨੩ ਈ. 'ਚ ਗਰੀਸ (ਯੂਨਾਨ) ਅਤੇ ਤੁਰਕੀ ਦਰਮਿਆਨ ਹੋਈ ਮੰਨੀ ਜਾਂਦੀ ਹੈ, ਜਿਸ ਵਿਚ ਵੀਹ ਲੱਖ ਦੇ ਕਰੀਬ ਲੋਕਾਂ ਦੀ ਦੇਸ਼ ਤਬਦੀਲੀ ਕੀਤੀ ਗਈ ਸੀ। ਇਸ ਤਬਦੀਲੀ ਨੂੰ ਇੱਕ ਸਾਲ ਦੇ ਲੱਗਭਗ ਸਮਾਂ ਲੱਗਾ। ਇਸ ਦੇ ਬਿਲਕੁੱਲ ਉਲਟ ੧੯੪੭ ਈ. ਨੂੰ ਭਾਰਤ-ਪਾਕਿਸਤਾਨ ਦਰਮਿਆਨ ਲੱਗਭਗ ਚਾਰ-ਪੰਜ ਮਹੀਨਿਆਂ ਵਿਚ ਲੱਗਭਗ ਵੀਹ ਲੱਖ ਲੋਕ ਮਾਰੇ ਗਏ ਅਤੇ ਡੇੜ ਕਰੋੜ ਦੇ ਕਰੀਬ ਹਿੰਦੂ, ਮੁਸਲਿਮ, ਸਿੱਖ ਲੋਕਾਂ ਦਾ ਦੋਵਾਂ ਦੇਸ਼ਾਂ ਤੋਂ ਤਬਾਦਲਾ ਹੋਇਆ, ਜੋ ਸਦੀਆਂ ਤੋਂ ਆਪਣੇ ਪੁਰਖਿਆਂ ਦੀ ਧਰਤੀ 'ਤੇ ਰਹਿ ਰਹੇ ਬਸ਼ਿੰਦਿਆਂ ਲਈ ਕਿਸੇ ਭਿਆਨਕ ਮੁਸੀਬਤ ਤੋਂ ਘੱਟ ਨਹੀਂ ਸੀ। ਉਸ ਸਮੇਂ ਭਾਰਤੀ ਉੱਪ-ਮਹਾਂਦੀਪ ਵਿਚ ਮਨੁੱਖਤਾ ਦੀ ਹੋਈ ਭਾਰੀ ਤਬਾਹੀ ਦਾ ਅਰੰਭ ੧੬ ਅਗਸਤ, ੧੯੪੬ ਈ. ਨੂੰ ਮੁਸਲਿਮ ਲੀਗ ਦੇ 'ਡਾਇਰੈਕਟ ਐਕਸ਼ਨ' ਦੇ ਸੱਦੇ ਨਾਲ ਹੋਇਆ। ਇਹ ਸਭ ਕੁਝ ਬੰਗਾਲ ਪ੍ਰਾਂਤ ਦੇ ਕਲਕੱਤਾ ਅਤੇ ਨਵਾਖਲੀ ਇਲਾਕੇ ਵਿਚ ਹਿੰਦੂ-ਮੁਸਲਿਮ ਦੰਗਿਆਂ ਨਾਲ ਸ਼ੁਰੂ ਹੋਇਆ। ਜਿਸ ਦੀ ਅੱਗ ਬਾਅਦ ਵਿਚ ਬਿਹਾਰ ਪ੍ਰਾਂਤ ਦੇ ਗੜ੍ਹ ਮੁਕਤੇਸ਼ਵਰ ਤਕ ਫੈਲ ਗਈ। ਇਸ ਫਿਰਕਾਪ੍ਰਸਤੀ ਦੀ ਜਵਾਲਾ ਦਾ ਅਸਰ ਸਾਰੇ ਹਿੰਦੁਸਤਾਨ ਵਿਚ ਪੈਣਾ ਸੁਭਾਵਕ ਹੀ ਸੀ। ਹਿੰਦੂ-ਸਿੱਖਾਂ ਵਿਰੁੱਧ ਕਈ ਅਫਵਾਹਾਂ ਮੁਸਲਿਮ ਬਹੁ-ਗਿਣਤੀ ਵਾਲੇ ਇਲਾਕੇ ਉੱਤਰ-ਪੱਛਮੀ ਸੀਮਾ ਪ੍ਰਾਂਤ ਅਤੇ ਪੱਛਮੀ ਪੰਜਾਬ ਵਿਚ ਵੀ ਫੈਲਾਈਆਂ ਗਈਆਂ, ਜਿਸ ਨਾਲ ਪੇਸ਼ਾਵਰ, ਰਾਵਲਪਿੰਡੀ, ਹਜ਼ਾਰਾ, ਮੁਲਤਾਨ ਅਤੇ ਉੱਤਰ-ਪੱਛਮੀ ਸੀਮਾ ਪ੍ਰਾਂਤ ਦੇ ਹੋਰ ਇਲਾਕਿਆਂ ਵਿਚ ਦਸੰਬਰ ੧੯੪੬ 'ਚ ਹਿੰਦੂ-ਸਿੱਖਾਂ ਦਾ ਕਤਲ-ਏ-ਆਮ ਸ਼ੁਰੂ ਹੋ ਗਿਆ। ਇਸ ਸਮੇਂ ਕਈ ਲੋਕਾਂ ਨੇ ਪੰਜਾਬ ਦੇ ਸ਼ਾਂਤ ਮਹੌਲ ਨੂੰ ਵਿਗਾੜਨ ਲਈ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ। ਪੱਛਮੀ ਪੰਜਾਬ ਦੇ ਸਰਹੱਦੀ ਇਲਾਕੇ ਵਿਚ ਇਕ ਸਕੂਲ ਦੇ ਮੁਸਲਮਾਨ ਮਾਸਟਰ ਨੇ ਆਪਣੇ ਗ਼ਲ ਵਿਚ ਮਨੁੱਖੀ ਖੋਪੜੀ ਪਾ ਕੇ ਲੋਕਾਂ ਨੂੰ ਦੱਸਿਆ ਕਿ ਇਹ ਇੱਕ ਮੁਸਲਮਾਨ ਦੀ ਖੋਪੜੀ ਹੈ ਜਿਸ ਨੂੰ ਹਿੰਦੂਆਂ ਨੇ ਗੜ੍ਹ ਮੁਕਤੇਸ਼ਵਰ ਵਿਚ ਮਾਰ ਦਿੱਤਾ ਹੈ। ਇਸੇ ਤਰ੍ਹਾਂ ਕੁਰਾਨ ਦੇ ਪਾੜੇ ਹੋਏ ਵਰਕੇ ਵੀ ਇਨ੍ਹਾਂ ਇਲਾਕਿਆਂ ਦੇ ਮੁਸਲਮਾਨਾਂ ਨੂੰ ਦਿਖਾਏ ਗਏ। ਇਸ ਨਾਲ ਉੱਤਰ-ਪੱਛਮੀ ਪੰਜਾਬ ਤੇ ਮੁਲਤਾਨ ਦੇ ਇਲਾਕੇ ਵਿਚ ਮੁਸਲਮਾਨਾਂ ਦਾ ਗੁੱਸਾ ਹਿੰਦੂ, ਸਿੱਖਾਂ ਖਿਲਾਫ਼ ਭੜਕ ਉੱਠਿਆ। ਹਾਲਾਂ ਕਿ ਬੰਗਾਲ, ਬਿਹਾਰ ਵਿਚ ਹੋਏ ਦੰਗਿਆਂ ਵਿਚ ਸਿੱਖਾਂ ਦਾ ਕਿਸੇ ਦੇ ਵਿਰੁੱਧ ਵੀ ਕੋਈ ਹੱਥ ਨਹੀਂ ਸੀ ਸਗੋਂ ਕਲਕੱਤੇ ਵਿਚ ਹੋਏ

ਹਿੰਦੂ-ਮੁਸਲਿਮ ਦੰਗਿਆਂ ਸਮੇਂ ਸਿੱਖਾਂ ਨੇ ਆਪਣੀਆਂ ਜਾਨਾਂ ਉੱਪਰ ਹੀਲ ਕੇ ਹਜ਼ਾਰਾਂ ਹਿੰਦੂ, ਮੁਸਲਮਾਨਾਂ ਦੀ ਜਾਨ ਬਚਾਈ ਤੇ ਉਨ੍ਹਾਂ ਨੂੰ ਸੁਰੱਖਿਅਤ ਥਾਵਾਂ 'ਤੇ ਪਹੁੰਚਾਇਆ ਤੇ ਗੁਰਦੁਆਰਾ ਸਾਹਿਬਾਨ ਵਿਚ ਰਾਹਤ ਕੈਂਪ ਖੋਲ੍ਹ ਕੇ ਮਦਦ ਕੀਤੀ। ਇਸ ਦੇ ਨਾਲ ਹੀ ਪੰਜਾਬ ਵਿਚ ਸਿੱਖਾਂ ਖਿਲਾਫ ਮੁਸਲਮਾਨਾਂ ਦੇ ਮਨ ਵਿਚ ਨਫਰਤ ਪੈਦਾ ਹੋਣ ਦਾ ਦੂਜਾ ਕਾਰਨ ਪੰਜਾਬ ਵਿਚ ਸਿੱਖ ਲੀਡਰਾਂ ਦੁਆਰਾ ਪਾਕਿਸਤਾਨ ਬਣਨ ਦਾ ਵਿਰੋਧ ਕਰਨਾ ਸੀ। ਇਸ ਲਈ ਮੁਸਲਿਮ ਲੀਗ ਤੇ ਹੋਰ ਕੱਟੜ ਮੁਸਲਮਾਨ ਆਗੂਆਂ ਨੇ ਇਸ ਘਟਨਾਕ੍ਰਮ ਕਰਕੇ ਸਿੱਖਾਂ ਨੂੰ ਵੀ ਬਰਾਬਰ ਦੇ ਦੁਸ਼ਮਣ ਸਮਝਿਆ। ਸਿੱਖਾਂ ਦੁਆਰਾ ਪਾਕਿਸਤਾਨ ਬਣਨ ਦਾ ਵਿਰੋਧ ਕਰਨਾ ਬਿਨਾ ਕਾਰਨ ਨਹੀਂ ਸੀ। ਪੂਰੇ ਭਾਰਤ ਵਿਚ ਪੰਜਾਬ ਹੀ ਇੱਕ ਐਸਾ ਪ੍ਰਾਂਤ ਸੀ ਜਿੱਥੇ ਸਿੱਖਾਂ ਦੀ ਵਸੋਂ, ਜ਼ਮੀਨਾਂ-ਜਾਇਦਾਦਾਂ, ਇਤਿਹਾਸਿਕ ਧਾਰਮਿਕ ਅਸਥਾਨ ਆਦਿ ੯੦% ਦੇ ਲੱਗਭਗ ਸਨ ਤੇ ਬਾਕੀ ਸਮੁੱਚੇ ਭਾਰਤ ਵਿਚ ਸਿੱਖਾਂ ਦੀ ਵਸੋਂ, ਜਾਇਦਾਦਾਂ, ਧਾਰਮਿਕ ਅਸਥਾਨ ਆਦਿ ੧੦% ਦੇ ਲੱਗਭਗ ਸਨ। ਪੰਜਾਬ ਨਾਲ ਸਿੱਖਾਂ ਦਾ ਨਹੁੰ-ਮਾਸ ਦਾ ਸੰਬੰਧ ਸੀ। ਪਾਕਿਸਤਾਨ ਬਣਨ ਨਾਲ ਪੰਜਾਬ ਦੇ ਦੋ ਟੋਟੇ ਹੋਣਾ ਨਿਸ਼ਚਿਤ ਸੀ। ਪੰਜਾਬ ਦੀ ਵੰਡ ਨਾਲ ਸਿੱਖਾਂ 'ਤੇ ਕੀ ਅਸਰ ਪਵੇਗਾ ਇਸ ਗੱਲ ਨੂੰ ਸਿੱਖਾਂ ਤੋਂ ਬਿਨਾ ਕੋਈ ਵੀ ਧਿਰ ਚੰਗੀ ਤਰ੍ਹਾਂ ਨਹੀਂ ਸੀ ਸਮਝ ਸਕਦੀ। ਇਸ ਲਈ ਸਿੱਖ ਪਾਕਿਸਤਾਨ ਬਣਨ ਦਾ ਵਿਰੋਧ ਕਰ ਰਹੇ ਸਨ। ਮੁਸਲਮਾਨ ਲੀਡਰ ਕਿਸੇ ਵੀ ਕੀਮਤ 'ਤੇ ਪਾਕਿਸਤਾਨ ਬਣਾਉਣਾ ਚਾਹੁੰਦੇ ਸਨ ਤੇ ਇਸ ਲਈ ਰਸਤੇ 'ਚ ਆਉਣ ਵਾਲੀ ਹਰ ਰੁਕਾਵਟ ਨੂੰ ਖਤਮ ਕਰਨ ਲਈ ਉਹ ਕਿਸੇ ਵੀ ਹੱਦ ਤਕ ਜਾ ਸਕਦੇ ਸਨ। ਪੱਛਮੀ ਪੰਜਾਬ ਤੇ ਪੱਛਮੀ ਸੀਮਾ ਪ੍ਰਾਂਤ ਵਿਚ ਪਹਿਲਾਂ ਦਸੰਬਰ ੧੯੪੬ 'ਚ ਬਲੀ ਫਿਰਕਾਪ੍ਰਸਤੀ ਦੀ ਚਿੰਗਾੜੀ ਕੁਝ ਸਮੇਂ ਲਈ ਬੁਝ ਗਈ। ਪਰ ਇਹ ਅੰਦਰੋਂ-ਅੰਦਰੀ ਮੁਸਲਿਮ ਫਿਰਕਾਪ੍ਰਸਤਾਂ ਦੇ ਮਨਾਂ ਵਿਚ ਧੁਖ ਰਹੀ ਸੀ।

ਮਾਰਚ, ੧੯੪੭ ਈ. ਦੇ ਸ਼ੁਰੂ ਵਿਚ ਹੀ ਪੰਜਾਬ ਦੇ ਹਾਲਾਤ ਬਹੁਤ ਵਿਗੜ ਗਏ। ਇਸ ਸਮੇਂ ਤਤਕਾਲੀ ਕਾਰਨ ਇਹ ਬਣਿਆ ਕਿ ੩ ਮਾਰਚ, ੧੯੪੭ ਈ. ਨੂੰ ਪੰਜਾਬ ਵਿਚਲੀ ਹਿੰਦੂ-ਸਿੱਖ-ਮੁਸਲਮਾਨਾਂ ਦੀ ਸਾਂਝੀ ਯੂਨੀਨਿਸਟ ਪਾਰਟੀ ਦੇ ਮੁੱਖ ਮੰਤਰੀ ਖ਼ਿਜਰ ਹਿਆਤ ਖਾਂ ਟਿਵਾਣਾ ਨੇ ਮੁਸਲਿਮ ਲੀਗ ਦੇ ਦਬਾਅ ਅੱਗੇ ਝੁਕਦੇ ਹੋਏ ਆਪਣੀ ਵਜ਼ਾਰਤ ਸਮੇਤ ਪੰਜਾਬ ਦੇ ਮੁੱਖ ਮੰਤਰੀ ਦੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਤੇ ਆਪਣੇ ਸਾਥੀਆਂ ਨਾਲ ਸਾਂਝੀ ਸਰਕਾਰ 'ਚੋਂ ਬਾਹਰ ਆਉਣ ਦਾ ਐਲਾਨ ਕਰ ਦਿੱਤਾ। ਇਸ ਦੇ ਪ੍ਰਤੀਕਰਮ ਵਜੋਂ ਪੰਜਾਬ ਦੇ ਹਿੰਦੂ-ਸਿੱਖ ਲੀਡਰਾਂ ਨੇ ਪੰਜਾਬ ਅਸੈਂਬਲੀ ਲਾਹੌਰ ਵਿਚ ਪਾਕਿਸਤਾਨ ਬਣਾਉਣ ਦੇ ਵਿਰੋਧ ਦਾ ਐਲਾਨ ਕਰ ਦਿੱਤਾ। ਅਗਲੇ ਦਿਨ ੪ ਮਾਰਚ ਨੂੰ ਗੌਰਮਿੰਟ ਕਾਲਜ ਲਾਹੌਰ ਦੇ ਹਿੰਦੂ-ਸਿੱਖ ਵਿਦਿਆਰਥੀਆਂ ਨੇ ਗੋਲ ਬਾਗ ਲਾਹੌਰ ਵਿਚ ਇਕ ਸ਼ਾਂਤਮਈ ਜਲਸਾ ਕੀਤਾ। ਇਸ ਜਲਸੇ ਵਿਚ

ਪੁਲਿਸ ਨੇ ਵਿਦਿਆਰਥੀਆਂ ਉੱਪਰ ਲਾਠੀਚਾਰਜ ਕਰ ਦਿੱਤਾ ਤੇ ਮੁਸਲਿਮ ਲੀਗ ਪਾਰਟੀ ਦੇ ਲੋਕਾਂ ਨੇ ਪੁਲਿਸ ਦਾ ਸਾਥ ਦਿੱਤਾ। ਇਸ ਸਮੇਂ ਸ਼ਾਂਤਮਈ ਜਲਸਾ ਕਰ ਰਹੇ ਵਿਦਿਆਰਥੀਆਂ ਨੂੰ ਬੁਰੀ ਤਰ੍ਹਾਂ ਕੁੱਟਿਆ ਗਿਆ। ਇਸ ਨਾਲ ਸ਼ਹਿਰ ਵਿਚ ਕਈ ਥਾਈਂ ਫਿਰਕੂ ਲੜਾਈਆਂ ਸ਼ੁਰੂ ਹੋ ਗਈਆਂ। ਇਸ ਕਰਕੇ ਗਵਰਨਰ ਪੰਜਾਬ ਸਰ ਜੈਕਿਨਜ ਨੇ ੫ ਮਾਰਚ, ੧੯੪੭ ਈ. ਨੂੰ ਦਫ਼ਾ-੯੪ ਅਧੀਨ ਪੰਜਾਬ ਵਿਚ ਗਵਰਨਰ ਰਾਜ ਲਾਗੂ ਕਰਨ ਦਾ ਐਲਾਨ ਕਰ ਦਿੱਤਾ। ਲਾਹੌਰ, ਸ੍ਰੀ ਅੰਮ੍ਰਿਤਸਰ, ਜਲੰਧਰ ਤੇ ਪੱਛਮੀ ਪੰਜਾਬ ਦੇ ਰਾਵਲਪਿੰਡੀ, ਹਜ਼ਾਰਾ, ਅਟਕ, ਬੰਨੂ, ਕਹੂਟਾ, ਮੁਲਤਾਨ ਆਦਿ ਵਿਚ ਮੁਸਲਿਮ ਬਹੁ-ਗਿਣਤੀ ਵਾਲੇ ਖੇਤਰਾਂ ਵਿਚ ਹਿੰਦੂ-ਸਿੱਖਾਂ ਦਾ ਕਤਲ-ਏ-ਆਮ, ਲੁੱਟ-ਮਾਰ ਤੇ ਉਨ੍ਹਾਂ ਦੀਆਂ ਜਾਇਦਾਦਾਂ ਨੂੰ ਅੱਗਾਂ ਲਾਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਇਸ ਦੇ ਪ੍ਰਤੀਕਰਮ ਵਜੋਂ ਸਿੱਖਾਂ ਤੇ ਹਿੰਦੂਆਂ ਨੇ ਮੁਸਲਮਾਨ ਦੰਗਾਈਆਂ ਵਿਰੁੱਧ ਆਪਣੀ ਕਮਜ਼ੋਰ ਸਥਿਤੀ ਵਿਚ ਰੱਖਿਆਤਮਕ ਤੇ ਤਾਕਤਵਰ ਸਥਿਤੀ ਵਿਚ ਹਮਲਾਵਰ ਨੀਤੀ ਅਪਣਾਈ। ਇਸ ਨਾਲ ਪੰਜਾਬ ਵਿਚ ਸਥਿਤੀ ਬਹੁਤ ਖਰਾਬ ਹੋਣ ਲੱਗੀ। ਪਰ ਇਸ ਸਮੇਂ ਤਕ ਸ਼ਹਿਰੀ ਖੇਤਰਾਂ ਤੇ ਪੱਛਮੀ ਪੰਜਾਬ ਨੂੰ ਛੱਡ ਕੇ ਸਮੁੱਚੇ ਪੰਜਾਬ ਵਿਚ ਸਥਿਤੀ ਸ਼ਾਂਤਮਈ ਸੀ। ਰਾਵਲਪਿੰਡੀ, ਹਜ਼ਾਰਾ, ਅਟਕ, ਮੁਲਤਾਨ ਆਦਿ ਇਲਾਕਿਆਂ ਵਿਚ ਮੁਸਲਮਾਨ ਦੰਗਈਆਂ ਨੇ ਸਿੱਖਾਂ ਤੇ ਹਿੰਦੂਆਂ ਦੇ ਪਿੰਡਾਂ ਦੇ ਪਿੰਡ ਤਬਾਹ ਕਰ ਦਿੱਤੇ ਤੇ ਕਈ ਪਿੰਡਾਂ ਦੇ ਸਾਰੇ ਦੇ ਸਾਰੇ ਸਿੱਖ ਤੇ ਹਿੰਦੂ ਮਾਰ ਦਿੱਤੇ, ਉਨ੍ਹਾਂ ਦੀਆਂ ਇਸਤਰੀਆਂ/ਲੜਕੀਆਂ ਨਾਲ ਜ਼ਬਰੀ ਕੁਕਰਮ ਕੀਤੇ ਗਏ ਤੇ ਬਹੁਤ ਸਾਰੀਆਂ ਇਸਤਰੀਆਂ ਤੇ ਜਵਾਨ ਲੜਕੀਆਂ ਨੂੰ ਜ਼ਬਰਨ ਉਧਾਲ ਲਿਆ ਗਿਆ। ਇਸ ਤਰ੍ਹਾਂ ਹਾਲਾਤ ਜ਼ਿਆਦਾ ਬਦਤਰ ਹੋ ਜਾਣ ਕਰਕੇ ਪੱਛਮੀ ਪੰਜਾਬ ਦੇ ਹਿੰਦੂ-ਸਿੱਖਾਂ ਨੂੰ ਮਾਰਚ, ੧੯੪੭ ਈ. ਵਿਚ ਹੀ ਉੱਥੋਂ ਹਿਜ਼ਰਤ ਕਰਨੀ ਪਈ ਜਾਂ ਕੈਂਪਾਂ ਵਿਚ ਰਹਿਣਾ ਪਿਆ। ਉਸ ਸਮੇਂ ਤਕ ਪਾਕਿਸਤਾਨ ਬਣਾਉਣ ਦੀ ਮੰਗ ਬਹੁਤ ਜ਼ੋਰ ਫੜ ਚੁੱਕੀ ਸੀ। ਪਰ ਆਮ ਲੋਕਾਂ ਨੂੰ ਚਾਹੇ ਕੋਈ ਮੁਸਲਮਾਨ ਵੀ ਸੀ ਇਹ ਨਹੀਂ ਪਤਾ ਸੀ ਕਿ ਪਾਕਿਸਤਾਨ ਕੀ ਤੇ ਕਿੱਥੇ ਹੋਵੇਗਾ ਜਾਂ ਬਣੇਗਾ? ਸਗੋਂ ਲੋਕ ਤਾਂ ਇਹ ਸਮਝਦੇ ਸਨ ਕਿ ਪਾਕਿਸਤਾਨ ਇੱਕ ਵੱਖਰਾ ਮੁਲਕ ਤਾਂ ਬਣੇਗਾ ਪਰ ਆਬਾਦੀ ਉਵੇਂ ਦੀ ਉਵੇਂ ਹੀ ਦੋਵਾਂ ਦੇਸ਼ਾਂ ਵਿਚ ਵੱਸਦੀ ਰਹੇਗੀ। ਇੱਥੇ ਇਕ ਚਸ਼ਮਦੀਦ ਸ੍ਰੀ ਅਮਰਨਾਥ ਕੌਸ਼ਤਬ (ਸੁਲਤਾਨਪੁਰ ਲੋਧੀ) ਦੱਸਦੇ ਹਨ ਕਿ, "ਲੋਕ ਸਮਝਦੇ ਸਨ ਕਿ ਹਕੂਮਤਾਂ ਜਾਂ ਰਾਜੇ ਬਦਲਦੇ ਨੇ ਕਦੇ ਰਾਇਆ (ਪਰਜਾ) ਥੋੜ੍ਹਾ ਬਦਲਦੀਆਂ ਨੇ"? ਇਸੇ ਤਰ੍ਹਾਂ ਇਕ ਹੋਰ ਚਸ਼ਮਦੀਦ ਕੈਪਟਨ ਹਰਦੀਪ ਸਿੰਘ (ਪਿੰਡ ਨੇਸ਼ਟਾ) ਦੱਸਦੇ ਹਨ ਕਿ ਉਨ੍ਹਾਂ ਦੇ ਪਿਤਾ ਸ. ਜਗਤ ਸਿੰਘ ੧੮ ਅਗਸਤ, ੧੯੪੭ ਈ. ਨੂੰ ਪਿੰਡ ਦੇ ਸਿੱਖ, ਮੁਸਲਮਾਨਾਂ ਨੂੰ ਪਿੰਡ ਦੀ ਸੱਥ ਵਿਚ ਕਹਿ ਰਹੇ ਸਨ ਕਿ, "ਕਦੇ ਏਦਾਂ ਵੀ ਹੋਇਆ, ਕਿ ਲੋਕ ਆਪਣੇ ਘਰ-ਘਾਟ ਤੇ ਸਭ ਕੁਝ ਛੱਡ ਕੇ

ਚਲੇ ਜਾਣ? ਇਹ ਤਾਂ ਕੁਝ ਦਿਨਾਂ ਦਾ ਗੁਮਾਸ਼ਤਾ (ਰੌਲਾ-ਗੌਲਾ) ਏ"। ਬਹੁਤੇ ਲੋਕ ਤਾਂ ਸਮਝਦੇ ਸਨ ਕਿ 'ਉਨ੍ਹਾਂ ਦੀਆਂ ਪਤਾਲ ਵਿਚ ਜੜ੍ਹਾਂ ਨੇ, ਉਨ੍ਹਾਂ ਕਿੱਥੇ ਜਾਣਾ'? ਪਾਕਿਸਤਾਨ ਬਣਨ ਤੋਂ ਬਾਅਦ ਵੀ ਜ਼ਿਆਦਾਤਰ ਲੋਕ ਇਸ ਵਰਤਾਰੇ ਨੂੰ ਕੁਝ ਦਿਨਾਂ ਦੀ ਖੇਡ ਸਮਝਦੇ ਰਹੇ। ਉਨ੍ਹਾਂ ਨੂੰ ਵਾਪਸ ਆਪਣੇ ਜੱਦੀ ਘਰਾਂ 'ਚ ਮੁੜ ਚਲੇ ਜਾਣ ਦਾ ਭੁਲੇਖਾ ਬਹੁਤ ਦੇਰ ਤਕ ਰਿਹਾ।

ਭਾਰਤ ਛੱਡ ਕੇ ਪਾਕਿਸਤਾਨ ਜਾ ਰਹੇ ਮੁਸਲਮਾਨਾਂ ਵਿੱਚੋਂ ਲੋਕਾਂ ਨੇ ਸਭ ਤੋਂ ਪਹਿਲਾਂ ਉੱਥੇ ਪਹੁੰਚ ਕੇ ਉੱਥੋਂ ਦੇ ਵਸਨੀਕ ਹਿੰਦੂ-ਸਿੱਖਾਂ ਦੀ ਲੁੱਟ-ਮਾਰ ਤੇ ਕਤਲ-ਏ-ਆਮ ਸ਼ੁਰੂ ਕੀਤਾ। ਜਿਸ ਦੇ ਵੇਖਾ-ਵੇਖੀ ਉੱਥੋਂ ਦੇ ਸਥਾਨਕ ਮੁਸਲਮਾਨਾਂ ਨੇ ਵੀ ਇਹ ਕੁਝ ਕਰਨਾ ਸ਼ੁਰੂ ਕਰ ਦਿੱਤਾ। ਕਈ ਲੋਕਾਂ ਨੇ ਦੂਜਿਆਂ ਦੀਆਂ ਜ਼ਮੀਨਾਂ-ਜਾਇਦਾਦਾਂ ਹੜੱਪਣ ਲਈ ਦੂਜੇ ਧਰਮ ਦੇ ਲੋਕਾਂ ਉੱਪਰ ਹਮਲੇ ਕੀਤੇ/ਕਰਵਾਏ। ਇੱਥੇ ਇਹ ਗੱਲ ਖਾਸ ਤੌਰ ਤੇ ਜ਼ਿਕਰਯੋਗ ਹੈ ਕਿ ਬਹੁਤ ਸਾਰੇ ਚਸ਼ਮਦੀਦ ਇਹ ਗੱਲ ਦੱਸਦੇ ਹਨ ਕਿ ਸਾਨੂੰ ਆਪਣੇ ਪਿੰਡ  ਜਾਂ ਮੁਹੱਲੇ ਦੇ ਜਾਣੂ ਲੋਕਾਂ ਨੇ ਉੱਥੋਂ ਕੱਢਣ, ਲੁੱਟਣ ਜਾਂ ਮਾਰਨ ਦੀ ਕੋਸ਼ਿਸ਼ ਨਹੀ ਕੀਤੀ। ਹਰੇਕ ਪਿੰਡ ਜਾਂ ਮੁਹੱਲੇ ਦੇ ਲੋਕ ਦੂਜੇ ਪਿੰਡਾਂ ਜਾਂ ਮੁਹੱਲਿਆਂ ਉੱਪਰ ਹਮਲੇ ਕਰਕੇ ਅਜਿਹਾ ਕਰਦੇ ਸਨ। ਜਦ ਕਿ ਪਿੰਡਾਂ ਜਾਂ ਮੁਹੱਲਿਆਂ ਦੇ ਜਾਣਕਾਰ ਤਾਂ ਉਨ੍ਹਾਂ ਨੂੰ ਉੱਥੋਂ ਹਿਜ਼ਰਤ ਨਾ ਕਰਨ ਲਈ ਮਨਾਉਂਦੇ ਰਹੇ ਅਤੇ ਉਨ੍ਹਾਂ ਉੱਪਰ ਆਪਣੇ ਭਾਈਚਾਰੇ ਦੇ ਲੋਕਾਂ ਵੱਲੋਂ ਹਮਲਾ ਕਰਨ ਸਮੇਂ ਆਪ ਅੱਗੇ ਹੋ ਕੇ ਉਨ੍ਹਾਂ ਨੂੰ ਰੋਕਣ ਦਾ ਵਿਸ਼ਵਾਸ ਦੁਆਉਦੇ ਰਹੇ। ਜਿਵੇਂ ਚਸ਼ਮਦੀਦ ਕੈਪਟਨ ਹਰਦੀਪ ਸਿੰਘ ਦੇ ਦੱਸਣ ਮੁਤਾਬਿਕ ਉਨ੍ਹਾਂ ਦੇ ਪਿਤਾ ਤੇ ਪਿੰਡ ਦੇ ਸਿੱਖ, ਮੁਸਲਮਾਨ ਭਾਈਚਾਰੇ ਦੇ ਲੋਕ ਇਹ ਤਜਵੀਜ਼ ਕਰ ਰਹੇ ਸਨ ਕਿ ਜੇ ਹਮਲਾ ਮੁਸਲਮਾਨ ਭਾਈਚਾਰੇ ਦੇ ਲੋਕ ਕਰਨ ਤਾਂ ਮੁਸਲਮਾਨ ਉਨ੍ਹਾਂ ਦਾ ਸਾਹਮਣਾ ਕਰਨ ਤੇ ਜੇ ਸਿੱਖ ਹਮਲਾ ਕਰਨ ਤਾਂ ਸਿੱਖ ਉਨ੍ਹਾਂ ਦਾ ਮੁਕਾਬਲਾ ਕਰਨ ਜਾਂ ਰੋਕਣ। ਇਸੇ ਤਰ੍ਹਾਂ ਹੀ ਇੱਕ ਹੋਰ ਚਸ਼ਮਦੀਦ ਸ੍ਰੀ ਖੇੜਾ ਰਾਮ (ਪਿੰਡ ਭੰਡਾਲ ਨੇੜੇ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ) ਦੱਸਦੇ ਹਨ ਕਿ ਉਨ੍ਹਾਂ ਦੇ ਪਿੰਡ ਦੇ ਮੁਸਲਮਾਨਾਂ ਨੇ ਬਾਹਰੋਂ ਆਏ ਮੁਸਲਮਾਨ ਹਮਲਾਵਰਾਂ ਨੂੰ ਅੱਗੇ ਹੋ ਪਿੰਡ ਦੇ ਹਿੰਦੂ-ਸਿੱਖਾਂ ਉੱਪਰ ਹਮਲਾ ਕਰਨ ਤੋਂ ਰੋਕਿਆ। ਇਸੇ ਤਰ੍ਹਾਂ ਚਸ਼ਮਦੀਦ ਇੰਜ. ਕੇਵਲ ਕ੍ਰਿਸ਼ਨ (ਸ੍ਰੀ ਅੰਮ੍ਰਿਤਸਰ) ਦੱਸਦੇ ਹਨ ਕਿ "ਜਦੋਂ ਮੁਸਲਮਾਨ ਦਗੰਈਆਂ ਦਾ ਹਜ਼ੂਮ ਹਿੰਦੂ-ਸਿੱਖਾਂ 'ਤੇ ਹਮਲਾ ਕਰਨ ਸਾਡੇ ਮੁਹੱਲੇ ਚੀਲ੍ਹ ਮੰਡੀ ਆਇਆ ਤਾਂ ਮੇਰੇ ਪਿਤਾ ਦੇ ਮੁਸਲਮਾਨ ਦੋਸਤ ਗਾਮੇ ਪਹਿਲਵਾਨ ਨੇ ਆਪਣੇ ਬੱਚਿਆਂ ਨੂੰ ਉਨ੍ਹਾਂ ਦੇ ਅੱਗੇ ਲੰਮੇ ਪਾ ਦਿੱਤਾ ਕਿ ਜੇਕਰ ਤੁਸੀਂ ਇਨ੍ਹਾਂ ਨੂੰ ਮਾਰਨਾ ਹੀ ਹੈ ਤਾਂ ਪਹਿਲਾਂ ਸਾਨੂੰ ਮਾਰ ਕੇ ਉਨ੍ਹਾਂ ਵੱਲ ਹੋਇਓ"। ਇਹੋ ਜਿਹੀਆਂ ਕਈ ਉਦਾਹਰਨਾਂ ਚਸ਼ਮਦੀਦਾਂ ਨੇ ਸਾਂਝੀਆਂ ਕੀਤੀਆਂ ਹਨ।

ਹਾਲਾਤ ਜਿਆਦਾ ਵਿਗੜਨ ਕਰਕੇ ਲੋਕਾਂ ਨੇ ਪਾਕਿਸਤਾਨ ਵਿਚਲੇ ਪੱਛਮੀ

ਪੰਜਾਬ 'ਚੋਂ ਹਿਜ਼ਰਤ ਕਰਨੀ ਸ਼ੁਰੂ ਕਰ ਦਿੱਤੀ। ਸਭ ਤੋਂ ਪਹਿਲਾਂ ਉੱਤਰ-ਪੱਛਮੀ ਸੀਮਾ ਪ੍ਰਾਂਤ ਦੇ ਇਲਾਕਿਆਂ (ਰਾਵਲਪਿੰਡੀ, ਪਿਸ਼ਾਵਰ,ਹਜ਼ਾਰਾ, ਬੰਨੂ, ਕੋਹਾਟ ਆਦਿ) ਵਿੱਚੋਂ ਹਿਜ਼ਰਤ ਮਾਰਚ ੧੯੪੭ ਈ. 'ਚ ਸ਼ੁਰੂ ਹੋ ਗਈ ਸੀ। ਦਸੰਬਰ ੧੯੪੬ ਈ. ਵਿਚ ਇਸ ਇਲਾਕੇ ਵਿਚ ਹਿੰਦੂ-ਸਿੱਖਾਂ ਦੇ ਕਤਲ-ਏ-ਆਮ ਕਰਕੇ ਲੋਕਾਂ ਨੂੰ ਆਪਣੇ ਘਰ, ਕਾਰੋਬਾਰ ਛੱਡ ਕੇ ਸੁਰੱਖਿਅਤ ਥਾਵਾਂ ਜਿਵੇਂ ਕੈਂਪ ਵਿਚ ਜਾਂ ਦੂਰ-ਦੁਰਾਡੇ ਰਿਸ਼ਤੇਦਾਰਾਂ ਕੋਲ ਜਾਣਾ ਪਿਆ। ਇਸ ਇਲਾਕੇ ਵਿਚ ਜਦੋਂ ਮਹੌਲ ਥੋੜ੍ਹਾ ਸ਼ਾਂਤ ਹੋਇਆ ਤਾਂ ਲੋਕਾਂ ਨੇ ਪੂਰਬੀ ਪੰਜਾਬ ਵੱਲ ਹਿਜ਼ਰਤ ਸ਼ੁਰੂ ਕਰ ਦਿੱਤੀ। ਲੋਕ ਆਪਣਾ ਪਰਵਾਰ ਤੇ ਥੋੜੇ-ਬਹੁਤੇ ਸਾਮਾਨ ਨਾਲ ਆਪਣੇ ਘਰ, ਜਾਇਦਾਦ, ਦੁਕਾਨਾਂ, ਕਾਰੋਬਾਰ ਆਦਿ ਛੱਡ ਕੇ ਬੱਸਾਂ, ਟਰੱਕਾਂ, ਰੇਲਾਂ ਆਦਿ ਰਾਹੀਂ ਪੂਰਬੀ ਪੰਜਾਬ (ਅਜੋਕਾ ਭਾਰਤੀ ਪੰਜਾਬ) ਵੱਲ ਨਿਕਲ ਆਏ। ਪੱਛਮੀ ਸੀਮਾ ਪ੍ਰਾਂਤ ਦੇ ਇਲਾਕੇ ਚੋਂ ਹਿਜ਼ਰਤ ਕਰਨ ਵਾਲੇ ਲੋਕ ਰੇਲ-ਗੱਡੀਆਂ ਰਾਹੀਂ ਲਾਹੌਰ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ, ਪਟਿਆਲਾ, ਫਰੀਦਕੋਟ ਆਦਿ ਥਾਵਾਂ 'ਤੇ ਪਹੁੰਚੇ। ਇਸੇ ਤਰਾਂ ਗੁਜ਼ਰਾਂਵਾਲਾ, ਲਾਹੌਰ-ਕਸੂਰ ਹੁੰਦੇ ਹੋਏ ਫਿਰੋਜ਼ਪੁਰ, ਫਰੀਦਕੋਟ, ਪਟਿਆਲਾ ਆਦਿ ਥਾਵਾਂ 'ਤੇ ਪੁੱਜੇ।

ਇਸ ਸਮੇਂ ਪੱਛਮੀਂ-ਸੀਮਾ ਪ੍ਰਾਂਤ ਤੋਂ ਹਿਜ਼ਰਤ ਕਰਨ ਵਾਲੇ ਲੋਕਾਂ ਨੂੰ ਰਸਤੇ ਵਿਚ ਲੁੱਟਿਆ, ਕੱਟਿਆ-ਵੱਢਿਆ ਗਿਆ। ਲੋਕ ਕਈ-ਕਈ ਦਿਨਾਂ ਦੀ ਭੁੱਖ-ਤੇਹ ਝੱਲ ਕੇ ਲਗਾਤਾਰ ਸਫ਼ਰ ਕਰ ਕੇ ਭਾਰਤੀ ਪੰਜਾਬ ਵਿਚ ਪਹੁੰਚੇ। ਇਸ ਸਮੇਂ ਆਉਣ ਵਾਲੇ ਰਿਫ਼ਿਊਜ਼ੀਆਂ ਲਈ ਪਟਿਆਲਾ, ਫਰੀਦਕੋਟ ਆਦਿ ਵਿਚ ਕੈਂਪ ਬਣਾਏ ਗਏ। ਪਰ ਹਿਜ਼ਰਤ ਕਰਨ ਵਾਲੇ ਲੋਕਾਂ ਦੀ ਭਾਰੀ ਗਿਣਤੀ ਹੋਣ ਕਰਕੇ ਇਹ ਪ੍ਰਬੰਧ ਵੀ ਨਾਕਾਫ਼ੀ ਹੋ ਗਏ। ਬਹੁਤ ਸਾਰੇ ਲੋਕ ਆਪਣੀਆਂ ਰਿਸ਼ਤੇਦਾਰੀਆਂ ਵਿਚ ਚਲੇ ਗਏ। ਪਰ ਜਿਨ੍ਹਾਂ ਦੀ ਕੋਈ ਰਿਸ਼ਤੇਦਾਰੀ ਨਹੀਂ ਸੀ ਉਨ੍ਹਾਂ ਲੋਕਾਂ ਨੂੰ ਬਦਕਿਸਮਤੀ ਨਾਲ ਖੁੱਲ੍ਹੇ ਆਸਮਾਨ ਹੇਠਾਂ ਹੀ ਲਾਚਾਰ ਹਾਲਤ 'ਚ ਸਮੇਂ ਦੀ ਮਾਰ ਝੱਲਣੀ ਪਈ ਤੇ ਉਨ੍ਹਾਂ ਨੇ ਭੁੱਖੇ, ਨੰਗੇ, ਬੇਸਹਾਰਾ ਰਹਿ ਕੇ ਆਪਣਾ ਸਮਾਂ ਕੱਢਿਆ। ੧੯੪੭ ਈ. ਦੀ ਵੰਡ ਸਮੇਂ ਹੋਈ ਮਨੁੱਖਤਾ ਦੀ ਤਬਾਹੀ ਦੀ ਮਾਰ ਸਭ ਤੋਂ ਵੱਧ ਇਸਤਰੀਆਂ ਨੂੰ ਤਾਰਨੀ ਪਈ। ਇਸ ਸਮੇਂ ਇਸਤਰੀਆਂ ਦੀ ਜੋ ਦੁਰਦਸ਼ਾ ਹੋਈ ਉਸ ਨੂੰ ਕਹਿਣ, ਸੁਣਨ ਵਾਲੇ ਦੀ ਰੂਹ ਕੰਬ ਉੱਠਦੀ ਹੈ। ਉਸ ਸਮੇਂ ਪੰਜਾਬ ਪੁਲਿਸ ਵਿਚ ੭੪% ਮੁਸਲਮਾਨ ਸਨ ਜਿਨ੍ਹਾਂ ਨੇ ਅਮਨ-ਕਨੂੰਨ ਬਹਾਲ ਰੱਖਣ ਦੀ ਥਾਂ ਬੇਹੱਦ ਪੱਖਪਾਤੀ ਰਵੱਈਆ ਅਪਣਾਉਦਿਆਂ ਮੁਸਲਮਾਨ ਦੰਗਈਆਂ ਦਾ ਸ਼ਰ-ਏ-ਆਮ ਪੱਖ ਪੂਰਿਆ। ਇਸ ਦੇ ਨਾਲ ਹੀ ਸਿਵਲ ਤੇ ਨਿਆਂਇਕ ਅਧਿਕਾਰੀਆਂ ਨੇ ਵੀ ਆਪਣੇ ਪੇਸ਼ਾਵਰ ਫਰਜ਼ਾਂ ਨੂੰ ਭੁਲਾ ਕੇ ਕੱਟੜਪੰਥੀ ਦਗੰਈਆਂ ਦਾ ਸਾਥ ਦਿੱਤਾ। ਲਾਹੌਰ ਦਾ ਸੈਸ਼ਨ ਜੱਜ ਅਬਦੁਲ ਗ਼ਨੀ ਚੀਮਾ ਇਸ ਮਾਮਲੇ ਵਿਚ ਬਹੁਤ ਬਦਨਾਮ ਸੀ। ਉਸ ਨੇ ਬਹੁਤ ਸਾਰੇ ਸਿੱਖਾਂ

ਦਾ ਕਤਲ-ਏ-ਆਮ ਕਰਵਾਇਆ ਸੀ ਜਿਸ ਦੀਆਂ ਕਹਾਣੀਆਂ ਕਈ ਚਸ਼ਮਦੀਦਾਂ ਨੇ ਸੁਣਾਈਆਂ ਹਨ। ਬਹੁਤ ਸਾਰੇ ਚਸ਼ਮਦੀਦਾਂ ਨੇ ਇਸ ਸਮੇਂ ਮਾਹੌਲ ਨੂੰ ਖਰਾਬ ਕਰਨ ਲਈ ਮੁਸਲਿਮ ਲੀਗੀਆਂ ਨੂੰ ਜ਼ਿੰਮੇਵਾਰ ਦੱਸਿਆ ਹੈ।

ਪਾਕਿਸਤਾਨੀ ਪੰਜਾਬ ਤੋਂ ਹਿਜ਼ਰਤ ਦਾ ਦੂਜਾ ਸਮਾਂ ੧੫ ਅਗਸਤ, ੧੯੪੭ ਈ. ਤੋਂ ਪਿੱਛੋਂ ਦਾ ਹੈ। ਇਹ ਹਿਜ਼ਰਤ ੧੫ ਅਗਸਤ ਨੂੰ ਭਾਰਤ ਦੀ ਅਜ਼ਾਦੀ ਜਾਂ ੧੪ ਅਗਸਤ ਨੂੰ ਪਾਕਿਸਤਾਨ ਬਣਨ ਤੋਂ ਪਹਿਲਾਂ ਤੋਂ ਸ਼ੁਰੂ ਹੋ ਕੇ ਸਤੰਬਰ ੧੯੪੭ ਈ. ਤਕ ਜਾਰੀ ਰਹੀ। ਕੁਝ ਲੋਕਾਂ ਜੋ ਕਾਫੀ ਸਮਝਦਾਰ ਸਨ ਜਾਂ ਜਿਨ੍ਹਾਂ ਨੂੰ ਪਹਿਲਾਂ ਪਤਾ ਲੱਗ ਗਿਆ ਸੀ ਕਿ ਹੁਣ ਪਾਕਿਸਤਾਨ ਬਣਨਾ ਨਿਸ਼ਚਿਤ ਹੈ ਤੇ ਪੱਛਮੀ ਪੰਜਾਬ ਦੇ ਪਾਕਿਸਤਾਨ ਵਿਚ ਚਲੇ ਜਾਣ ਦੇ ਬੜੀ ਪੱਕੀ ਸੰਭਾਵਨਾ ਹੈ, ਉਨ੍ਹਾਂ ਨੇ ਪਾਕਿਸਤਾਨ ਬਣਨ ਅਤੇ ਭਾਰਤ ਦੀ ਅਜ਼ਾਦੀ ਦਾ ਐਲਾਨ ਹੋਣ ਤੋਂ ਪਹਿਲਾਂ ਹੀ ਪੂਰਬੀ ਪੰਜਾਬ, ਖਾਸ ਕਰ ਮਾਲਵਾ ਇਲਾਕੇ ਵਿਚ ਟਾਂਵੇਂ-ਟਾਂਵੇਂ ਆਉਣਾ ਸ਼ੁਰੂ ਕਰ ਦਿੱਤਾ ਸੀ ਜਿਸ ਦੇ ਹਵਾਲੇ ਸਾਡੇ ਕਈ ਚਸ਼ਮਦੀਦਾਂ ਦੇ ਬਿਆਨ ਵਿੱਚੋਂ ਮਿਲ ਜਾਂਦੇ ਹਨ। ਪਰ ਬਹੁਤੇ ਲੋਕ ਜਦ ਤਕ ਉਨ੍ਹਾਂ ਨੂੰ ਪੱਛਮੀ ਪੰਜਾਬ ਪਾਕਿਸਤਾਨ ਵਿੱਚੋਂ ਚਲੇ ਜਾਣ ਲਈ ਮਜ਼ਬੂਰ ਨਹੀਂ ਕੀਤਾ ਗਿਆ, ਉਦੋਂ ਤਕ ਆਪਣੇ ਜੱਦੀ ਟਿਕਾਣਿਆਂ 'ਤੇ ਵੱਸਦੇ ਰਹੇ। ਸਿੱਖ ਲੀਡਰਾਂ ਨੂੰ ਇਹ ਆਸ ਸੀ ਕਿ ਲਾਹੌਰ, ਮਿੰਟਗੁਮਰੀ ਤੇ ਸ਼ੇਖੂਪੁਰਾ ਦੇ ਜ਼ਿਲ੍ਹੇ ਪਾਕਿਸਤਾਨ ਵਿਚ ਜਾਣ ਤੋਂ ਬਚ ਜਾਣਗੇ। ਇਸ ਲਈ ਸਿੱਖ ਲੀਡਰ ਆਖਰੀ ਸਮੇਂ ਤਕ ਕੋਸ਼ਿਸ਼ ਕਰਦੇ ਰਹੇ ਇਸ ਲਈ ਉਨ੍ਹਾਂ ਨੇ ਆਪਣੀ ਗੱਲ ਵਾਇਸਰਾਏ ਅਤੇ ਹੱਦਬੰਦੀ ਕਮਿਸ਼ਨ ਕੋਲ ਪਹੁੰਚਾਉਣ ਲਈ ਮੇਜਰ ਸ਼ਾਰਟ ਨੂੰ ਇੰਗਲੈਂਡ ਤੋਂ ਉਚੇਚੇ ਤੌਰ 'ਤੇ ਬੁਲਾਇਆ (ਮੇਜਰ ਸ਼ਾਰਟ ਦੂਸਰੇ ਸੰਸਾਰ ਯੁੱਧ ਸਮੇਂ ਸਿੱਖ ਫੌਜ ਦਾ ਜਨਰਲ ਰਹਿ ਚੁੱਕਾ ਸੀ ਤੇ ਉਹ ਸਿੱਖਾਂ ਦੀਆ ਭਾਵਨਾਵਾਂ ਨੂੰ ਸਮਝਦਾ ਸੀ) ਕਿਉਂਕਿ ਉਸ ਸਮੇਂ ਭਾਰਤ ਦੇ ਵਾਇਸਰਾਏ ਤੇ ਹੱਦਬੰਦੀ ਕਮਿਸ਼ਨ ਨੂੰ ਕਿਸੇ ਦੇ ਵੀ ਮਿਲਣ ਦੀ ਮਨਾਹੀ ਸੀ। ਮੇਜਰ ਸ਼ਾਰਟ ਜੁਲਾਈ ਦੇ ਅਖੀਰ ਵਿਚ ਭਾਰਤ ਆਇਆ ਪਰ ਉਸ ਸਮੇਂ ਤਕ ਬਹੁਤ ਦੇਰ ਹੋ ਚੁੱਕੀ ਸੀ ਤੇ ਹੱਦਬੰਦੀ ਸਬੰਧੀ ਕਮਿਸ਼ਨ ਨੇ ਆਪਣੀ ਮੁੱਢਲੀ ਰਿਪੋਰਟ ਦੀ ਕਾਪੀ ਗਵਰਨਰ ਪੰਜਾਬ ਦੇ ਮੰਗਣ 'ਤੇ ਉਸ ਨੂੰ ਭੇਜ ਦਿੱਤੀ ਸੀ ਜਿਸ ਵਿਚ ਫਿਰੋਜ਼ਪੁਰ ਤੇ ਜ਼ੀਰਾ ਤਹਿਸੀਲਾਂ ਪਾਕਿਸਤਾਨ ਵਿਚ ਸ਼ਾਮਲ ਸਨ। ਬਾਅਦ ਵਿਚ ਗਿਆਨੀ ਕਰਤਾਰ ਸਿੰਘ, ਮਾਸਟਰ ਤਾਰਾ ਸਿੰਘ ਆਦਿ ਸਿੱਖ ਲੀਡਰਾਂ ਨੇ ਉਪਰੋਕਤ ਜ਼ਿਲ੍ਹਿਆਂ ਨੂੰ ਪਾਕਿਸਤਾਨ ਵਿਚ ਜਾਣ ਤੋਂ ਰੋਕਣ ਲਈ ਇਨ੍ਹਾਂ ਜ਼ਿਲ੍ਹਿਆਂ ਦੇ ਮਾਲਕੀ, ਕਾਰੋਬਾਰੀ ਹਿੱਸੇ, ਮਾਲੀਆ ਆਦਿ ਵਿਚ ਹਿੰਦੂ-ਸਿੱਖਾਂ ਦੇ ਵੱਧ ਯੋਗਦਾਨ ਅਤੇ ਸ੍ਰੀ ਨਨਕਾਣਾ ਸਾਹਿਬ ਆਦਿ ਦੇ ਆਧਾਰ 'ਤੇ ਇਕ ਦਸਤਾਵੇਜ਼ ਤਿਆਰ ਕਰਵਾ ਕੇ ਵਾਇਸਰਾਇ ਕੋਲ ਜ਼ੋਰਦਾਰ ਅਪੀਲ ਕੀਤੀ ਜਿਸ ਦਾ ਮੁਸਲਿਮ ਲੀਗ ਨੇ ਜ਼ੋਰਦਾਰ ਵਿਰੋਧ ਕੀਤਾ। ਸਿੱਖ ਲੀਡਰਾਂ ਦੀ ਕੋਸ਼ਿਸ਼ ਦੇ ਬਾਵਜੂਦ ਇਹ ਜ਼ਿਲ੍ਹੇ ਤਾਂ

ਭਾਵੇਂ ਪਾਕਿਸਤਾਨ ਕੋਲ ਚਲੇ ਗਏ ਪਰ ਫਿਰੋਜ਼ਪੁਰ ਤੇ ਜ਼ੀਰਾ ਦੋ ਤਹਿਸੀਲਾਂ ਤੋਂ ਇਲਾਵਾ ਲਾਹੌਰ ਜ਼ਿਲ੍ਹੇ ਦੇ ਚਾਰ ਥਾਣੇ-- ਪੱਟੀ, ਵਲਟੋਹਾ, ਭਿੱਖੀਵਿੰਡ ਅਤੇ ਖਾਲੜਾ ਪਾਕਿਸਤਾਨ ਵਿਚ ਜਾਣ ਤੋਂ ਬਚ ਗਏ। ਇਸ ਸਾਰੇ ਘਟਨਾਕ੍ਰਮ ਕਰਕੇ ਇਸ ਇਲਾਕੇ ਦੀ ਹੱਦਬੰਦੀ ਸਬੰਧੀ ਫੈਸਲਾ ਪਾਕਿਸਤਾਨ ਬਣਨ ਤੋਂ ਬਾਅਦ ੧੭ ਜਾਂ ੧੮ ਅਗਸਤ ਨੂੰ ਹੋਇਆ। ਇਸ ਲਈ ਇਸ ਇਲਾਕੇ ਦੇ ਲੋਕ ਹੱਦਬੰਦੀ ਸਬੰਧੀ ਕਾਫੀ ਦੇਰ ਤਕ ਦੁਚਿੱਤੀ 'ਚ ਹੀ ਰਹੇ। ਇਸ ਦੀ ਮਿਸਾਲ ਇਕ ਚਸ਼ਮਦੀਦ ਸੂਬੇਦਰ ਮੇਜਰ ਹਰਦੀਪ ਸਿੰਘ ਦੱਸਦੇ ਹਨ ਕਿ ਭਾਰਤ-ਪਾਕਿਸਤਾਨ ਸਰਹੱਦ ਨੇੜਲਾ ਲਾਹੌਰ ਜ਼ਿਲ੍ਹੇ ਦਾ ਪਿੰਡ ਚੱਠਿਆਂਵਾਲਾ, ੧੯ ਅਗਸਤ ਨੂੰ ਐਸਾ ਸਥਾਨ ਸੀ ਜਿੱਥੇ ਮੁਸਲਮਾਨ ਤੇ ਸਿੱਖ ਕੋਈ ਵੀ ਪਿੰਡ ਨਿਵਾਸੀ ਉੱਥੇ ਮੌਜੂਦ ਨਹੀਂ ਸੀ, ਦੋਵੇਂ ਫਿਰਕੇ ਇਸ ਪਿੰਡ ਨੂੰ ਦੂਸਰੇ ਦੇਸ਼ ਵਿਚ ਚਲਾ ਗਿਆ ਸਮਝਦੇ ਸਨ ਇਸ ਲਈ ਉਹ ਪਿੰਡ ਛੱਡ ਕੇ ਪਿੱਛੇ ਚਲੇ ਗਏ ਸਨ। ਉਸ ਸਮੇਂ ਸਿੱਖ ਲੀਡਰ ਇਸ ਗੱਲ ਲਈ ਵੀ ਕੋਸ਼ਿਸ ਕਰਦੇ ਰਹੇ ਕਿ ਪਾਕਿਸਤਾਨੀ ਪੰਜਾਬ ਦੇ ਬਾਰ ਦੇ ਇਲਾਕੇ ਵਿਚਲੇ ਸ਼ੇਖੂਪੁਰਾ, ਲਾਇਲਪੁਰ, ਗੁੱਜ਼ਰਾਂਵਾਲਾ ਜ਼ਿਲ੍ਹਿਆਂ ਨੂੰ ਪਾਕਿਸਤਾਨ ਵਿਚ ਇੱਕ ਵੱਖਰੀ ਸਟੇਟ ਜਾਂ ਰਿਆਸਤ ਵਾਂਗ ਜਾਂ ਤਾਂ ਭਾਰਤੀ ਰਾਜ ਅਧੀਨ ਜਾਂ ਕਿਸੇ ਆਜ਼ਾਦ ਸਟੇਟ ਵਾਂਗ ਮਹਿਫੂਜ਼ ਰੱਖਿਆ ਜਾ ਸਕੇ ਕਿਉਂਕਿ ਇਹ ਜ਼ਿਲ੍ਹੇ ਜਿੱਥੇ ਸਿੱਖ ਬਹੁ-ਗਿਣਤੀ ਵਾਲੇ ਸਨ ਅਤੇ ਇੱਥੋਂ ਦੀਆਂ ਜ਼ਮੀਨਾਂ ਦੇ ਮਾਲਕ ਵੱਡੇ ਪੱਧਰ ਤੇ ਸਿੱਖ ਸਨ, ਉੱਥੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਅਸਥਾਨ ਤੇ ਹੋਰ ਗੁਰਦੁਆਰਾ ਸਾਹਿਬਾਨ ਵੀ ਇਸ ਇਲਾਕੇ ਵਿਚ ਆਉਂਦੇ ਸਨ। ਇਸੇ ਕਰਕੇ ਬਾਰ ਦੇ ਇਲਾਕੇ ਦੇ ਹਿੰਦੂ-ਸਿੱਖਾਂ ਨੇ ਸਭ ਤੋਂ ਅਖੀਰ ਵਿਚ ਉੱਥੋਂ ਹਿਜ਼ਰਤ ਸ਼ੁਰੂ ਕੀਤੀ। ਸ਼ੇਖੂਪੁਰਾ, ਨਨਕਾਣਾ ਸਾਹਿਬ ਆਦਿ ਸ਼ਹਿਰਾਂ ਵਿਚ ਪਾਕਿਸਤਾਨੀ ਫੌਜ ਤੇ ਪੁਲਿਸ ਨੇ ਮੁਸਲਮਾਨਾਂ ਨਾਲ ਮਿਲ ਕੇ ਹਿੰਦੂ-ਸਿੱਖਾਂ ਉੱਪਰ ਵੱਡੇ ਹਮਲੇ ਕਰਕੇ ਉਨ੍ਹਾਂ ਨੂੰ ਉੱਥੋਂ ਨਿਕਲਣ ਲਈ ਮਜਬੂਰ ਕਰ ਦਿੱਤਾ। ਉੱਥੇ ਬਹੁਤ ਸਾਰੇ ਹਿੰਦੂ-ਸਿੱਖਾਂ ਨੂੰ ਮਾਰ ਦਿੱਤਾ, ਉਨ੍ਹਾਂ ਦੇ ਘਰਾਂ ਤੇ ਹੋਰ ਜਾਇਦਾਦਾਂ ਨੂੰ ਲੁੱਟ ਲਿਆ ਤੇ ਅੱਗਾਂ ਲਗਾ ਦਿੱਤੀਆਂ। ਜ਼ਿਲ੍ਹਾ ਸ਼ੇਖੂਪੁਰੇ ਤੇ ਲਾਇਲਪੁਰ ਦੇ ਬਹੁਤ ਸਾਰੇ ਪਿੰਡਾਂ ਦੇ ਲੋਕ ਪਿੰਡ ਲਹੁਕੇ ਵਿਚ ਕਈ ਦਿਨ ਤਾਂ ਇੱਕਠੇ ਹੁੰਦੇ ਰਹੇ ਇਹ ਕਾਫਲਾ ਬਹੁਤ ਵੱਡਾ ਹੋ ਗਿਆ ਤੇ ਸਤੰਬਰ ਮਹੀਨੇ ਵਿਚ ਉੱਥੋਂ ਤੁਰਿਆ।

ਪਾਕਿਸਤਾਨ ਪੰਜਾਬ ਦੇ ਬਾਰ ਇਲਾਕੇ ਦੇ ਜ਼ਿਲ੍ਹਾ ਮੁਲਤਾਨ, ਮੰਡੀ ਬੂਰੇਵਾਲਾ, ਪਾਕਪਟਨ ਆਦਿ ਦੇ ਲੋਕ ਬੀਕਾਨੇਰ ਤੇ ਸੁਲੇਮਾਨਕੀ ਰਾਹੀਂ ਵੀ ਭਾਰਤ ਪੁੱਜੇ। ਇਹ ਕਾਫਲੇ ਕਾਫੀ ਵੱਡੇ ਸਨ ਜੋ ਕਈ-ਕਈ ਮੀਲ ਲੰਬੇ ਫੈਲੇ ਹੋਏ ਸਨ। ਇਸ ਤੋਂ ਇਲਾਵਾ ਬਹੁਤ ਸਾਰੇ ਲੋਕ ਮੁਲਤਾਨ ਤੋਂ ਕਸੂਰ ਦੇ ਰਸਤੇ ਰਾਹੀਂ ਵੀ ਭਾਰਤੀ ਪੰਜਾਬ ਵਿਚ ਪਹੁੰਚੇ। ਇਸ ਸਮੇਂ ਕੁਝ ਲੋਕਾਂ ਨੇ ਘੱਟ ਤੋਂ ਘੱਟ ਸਾਮਾਨ ਜੋ ਬਹੁਤ ਜ਼ਰੂਰੀ ਸੀ ਨਾਲ ਲਿਆਂਦਾ। ਲੋਕ ਗੱਡਿਆਂ, ਘੋੜੀਆਂ ਆਦਿ ਸਵਾਰੀ ਦੇ ਸਾਧਨਾਂ ਤੋਂ ਇਲਾਵਾ

ਪੈਦਲ ਤੁਰ ਕੇ ਸੈਂਕੜੇ ਮੀਲਾਂ ਦੇ ਸਫਰ ਨੂੰ ਕਈ ਦਿਨਾਂ ਵਿਚ ਤੈਅ ਕਰ ਕੇ ਆਏ। ਮੁਲਤਾਨ, ਬਹਾਵਲਪੁਰ ਆਦਿ ਇਲਾਕੇ ਚੋਂ ਆਉਣ ਵਾਲੇ ਲੋਕਾਂ ਦੀ ਸਭ ਤੋਂ ਵੱਡੀ ਮੁਸ਼ਕਿਲ ਇਹ ਸੀ ਕਿ ਇਸ ਪਾਸੇ ਖੁਸ਼ਕ ਇਲਾਕਾ ਹੋਣ ਕਾਰਨ ਪੀਣ ਵਾਲੇ ਪਾਣੀ ਦੀ ਬਹੁਤ ਕਿੱਲਤ ਸੀ। ਉਸ ਸਮੇਂ ਬਰਸਾਤਾਂ ਵੀ ਕਾਫ਼ੀ ਹੋ ਰਹੀਆਂ ਸਨ ਇਸ ਲਈ ਲੋਕਾਂ ਨੂੰ ਰਸਤੇ ਵਿਚ ਮੀਂਹ, ਹੜ੍ਹਾਂ ਆਦਿ ਦੀ ਮਾਰ ਝੱਲਦੇ ਹੋਏ ਭੁੱਖੇ-ਤਿਹਾਏ, ਚਿੱਕੜ, ਮਿੱਟੀ-ਘੱਟੇ ਆਦਿ ਮੁਸ਼ਕਿਲਾਂ ਨਾਲ ਵੀ ਸੰਘਰਸ਼ ਕਰਨਾ ਪਿਆ। ਬਹੁਤ ਸਾਰੇ ਲੋਕਾਂ ਦੀ ਭੁੱਖ, ਉਲਟੀਆਂ-ਟੱਟੀਆਂ, ਬੁਖਾਰ ਆਦਿ ਨਾਲ ਰਸਤੇ ਵਿਚ ਹੀ ਮੌਤ ਹੋ ਗਈ। ਜਿਨ੍ਹਾਂ ਵਿੱਚੋਂ ਬਹੁਤੇ ਮ੍ਰਿਤਕ ਸਰੀਰਾਂ ਨੂੰ ਰਸਤੇ ਵਿਚ ਅੰਤਮ ਸੰਸਕਾਰ ਆਦਿ ਮੌਤ ਸੰਬੰਧੀ ਹੋਰ ਰਸਮਾਂ ਵੀ ਨਸੀਬ ਨਾ ਹੋਈਆਂ ਤੇ ਪਰਵਾਰਿਕ ਮੈਂਬਰ ਲਾਸ਼ ਨੂੰ ਰਸਤੇ ਤੋਂ ਪਾਸੇ ਕਰਕੇ ਉੱਪਰ ਕੱਪੜਾ ਪਾ ਕੇ ਅੱਗੇ ਚੱਲ ਪੈਂਦੇ ਸਨ।

ਬਾਰ ਦੇ ਇਲਾਕੇ ਜਾਂ ਹੋਰ ਦੂਰ-ਦੁਰਾਡੇ ਤੋਂ ਆਉਣ ਵਾਲੇ ਕਾਫਲਿਆਂ ਨਾਲ ਭਾਰਤੀ ਮਿਲਟਰੀ ਉਨ੍ਹਾਂ ਦੀ ਸੁਰੱਖਿਆ ਲਈ ਲਗਾਈ ਗਈ ਸੀ। ਜੇ ਕਿਤੇ ਰਸਤੇ ਵਿਚ ਕਾਫਲੇ ਉੱਪਰ ਹਮਲਾ ਹੁੰਦਾ ਜਾਂ ਕਈ ਵਾਰ ਲੁਟੇਰੇ ਆਦਿ ਲੋਕੀਂ ਲੁੱਟ ਦੀ ਨੀਅਤ ਜਾਂ ਇਸਤਰੀਆਂ ਨੂੰ ਚੁੱਕਣ ਦਾ ਯਤਨ ਕਰਦੇ ਤਾਂ ਭਾਰਤੀ ਮਿਲਟਰੀ ਉਨ੍ਹਾਂ ਨੂੰ ਜਾਂ ਤਾਂ ਪਿੱਛੇ ਭਜਾ ਦਿੰਦੀ ਜਾਂ ਮਾਰ ਦਿੰਦੀ ਸੀ। ਕਈ ਵਾਰ ਜਦੋਂ ਲੁਟੇਰਿਆਂ ਆਦਿ ਦਾ ਜ਼ੋਰ ਪੈਂਦਾ ਖਾਸ ਕਰ ਜਿੱਥੇ ਮਿਲਟਰੀ ਵਾਲੇ ਕਾਫਲੇ ਦੇ ਕਿਸੇ ਹਿੱਸੇ ਤੋਂ ਦੂਰ ਹੁਦੇ ਤਾਂ ਉਹ ਸਾਮਾਨ ਲੁੱਟ ਲੈਂਦੇ ਜਾਂ ਇਸਤਰੀਆਂ ਨੂੰ ਚੁੱਕ ਕੇ ਲੈ ਜਾਂਦੇ ਸਨ। ਅਜਿਹੀ ਹੀ ਇੱਕ ਘਟਨਾ ਬਾਰੇ ਇੱਕ ਚਸ਼ਮਦੀਦ ਸ. ਸਵਰਨ ਸਿੰਘ (ਪਿੰਡ ਭੰਡਾਲ ਨੇੜੇ ਕਲਾਨੌਰ) ਨੇ ਜ਼ਿਕਰ ਕੀਤਾ ਕਿ ਜਦ ਬਾਰ ਦੇ ਇਲਾਕੇ ਦੇ ਪਿੰਡ ਲਹੁਕੇ ਤੋਂ ਆਉਣ ਵਾਲਾ ਕਾਫ਼ਲਾ ਕਸੂਰ ਤੋਂ ਪਿੱਛੇ ਸੀ ਤਾਂ ਮੁਸਲਮਾਨ ਹਮਲਾਵਰ ਕੁਝ ਬੀਬੀਆਂ ਨੂੰ ਜੋ ਸਰੀਰਕ ਕਿਰਿਆ ਕਾਰਨ ਕਾਫਲੇ ਤੋਂ ਥੋੜ੍ਹਾ ਓਹਲੇ ਹੋਈਆਂ ਸਨ, ਜਬਰੀ ਚੁੱਕ ਕੇ ਲੈ ਗਏ ਤਾਂ ਇਸ ਕਾਫਲੇ ਦੀ ਹਿਫ਼ਾਜ਼ਤ ਕਰ ਰਹੀ ਮਿਲਟਰੀ ਨੇ ਸਾਰਾ ਕਾਫ਼ਲਾ ਰੋਕ ਦਿੱਤਾ ਤੇ ਲਾਗਲੇ ਪਿੰਡ ਦੀਆਂ ਕੁਝ ਮੁਸਲਮਾਨ ਇਸਤਰੀਆਂ ਨੂੰ ਅਗਵਾ ਕਰਕੇ ਕਾਫ਼ਲੇ 'ਚ ਲੈ ਆਂਦਾ ਤੇ ਨਾਲ ਹੀ ਉਸ ਪਿੰਡ ਦੇ ਲੋਕਾਂ ਨੂੰ ਕਹਿ ਆਏ ਕਿ ਜੇਕਰ ਉਹ ਲੋਕ ਆਪਣੀਆਂ ਇਸਤਰੀਆਂ ਦੀ ਸਹੀ-ਸਲਾਮਤ ਵਾਪਸੀ ਚਾਹੁੰਦੇ ਹਨ ਤਾਂ ਪਹਿਲਾਂ ਕਾਫ਼ਲੇ 'ਚੋਂ ਜਬਰੀ ਚੁੱਕ ਕੇ ਖੜੀਆਂ ਇਸਤਰੀਆਂ ਵਾਪਸ ਕੀਤੀਆਂ ਜਾਣ। ਇਸ ਘਟਨਾ ਤੋਂ ਥੋੜ੍ਹੀ ਹੀ ਦੇਰ ਬਾਅਦ ਉਹ ਲੋਕ ਕਾਫ਼ਲੇ 'ਚੋਂ ਖੜੀਆਂ ਇਸਤਰੀਆਂ ਨੂੰ ਵਾਪਸ ਛੱਡ ਗਏ ਤੇ ਆਪਣੀਆਂ ਇਸਤਰੀਆਂ ਨੂੰ ਵਾਪਸ ਲੈ ਗਏ।

ਪਾਕਿਸਤਾਨ ਤੋਂ ਆਉਣ ਅਤੇ ਪਾਕਿਸਤਾਨ ਜਾਣ ਵਾਲੇ ਕਾਫ਼ਲਿਆਂ ਦਾ ਰੂਟ ਅਲੱਗ-ਅਲੱਗ ਹੁੰਦਾ ਸੀ ਕਿਉਂਕਿ ਇਨ੍ਹਾਂ ਦੇ ਇਕੱਠੇ ਹੋਣ ਤੇ ਦੰਗੇ ਹੋਣ ਦਾ ਡਰ ਸੀ। ਸੋ ਅਹਿਤਿਆਤ ਵਜੋਂ ਪਾਕਿਸਤਾਨ ਤੋਂ ਆਉਣ ਵਾਲੇ ਕਾਫ਼ਲਿਆਂ ਦਾ ਰੂਟ ਆਮ ਤੌਰ

’ਤੇ ਮੁਸਲਿਮ ਬਹੁ-ਗਿਣਤੀ ਵਾਲੇ ਪਿੰਡਾਂ, ਕਸਬਿਆਂ ਆਦਿ ਤੋਂ ਲਾਂਭੇ ਰੱਖਿਆ ਜਾਂਦਾ ਸੀ ਅਤੇ ਵੱਡੇ ਸ਼ਹਿਰਾਂ ਕੋਲੋਂ ਕਾਫ਼ਲਿਆਂ ਦੇ ਗੁਜ਼ਰਨ ਤੋਂ ਪਹਿਲਾਂ ਹੀ ਮਿਲਟਰੀ ਉੱਥੇ ਪਹੁੰਚ ਕੇ ਕਾਫ਼ਲੇ ਵਾਲੇ ਪਾਸੇ ਕਿਸੇ ਨੂੰ ਨਾ ਆਉਣ ਦਾ ਹੁਕਮ ਦਿੰਦੀ ਸੀ। ਇਸ ਸਾਵਧਾਨੀ ਨਾਲ ਖਾਸ ਤੌਰ ’ਤੇ ਸ਼ੇਖ਼ੂਪੁਰਾ, ਲਾਇਲਪੁਰ, ਗੁਜ਼ਰਾਂਵਾਲਾ ਆਦਿ ਤੋਂ ਆਉਣ ਵਾਲੇ ਕਾਫ਼ਲਿਆਂ ਨੂੰ ਰਸਤੇ ਵਿਚ ਪੈਂਦੇ ਕਸੂਰ ਸ਼ਹਿਰ ਕੋਲੋਂ ਬਹੁਤ ਅਹਿਤਿਆਤ ਨਾਲ ਲੰਘਾਇਆ ਜਾਂਦਾ ਸੀ। ਇਨ੍ਹਾਂ ਕਾਫ਼ਲਿਆਂ ਨੂੰ ਲਾਹੌਰ ਤੋਂ ਪਾਸੇ-ਪਾਸੇ ਕੱਢਿਆ ਜਾਂਦਾ ਸੀ। ਇਸ ਤਰ੍ਹਾਂ ਕਰਨ ਨਾਲ ਬਾਰ ’ਚੋਂ ਆਉਣ ਵਾਲੇ ਲੋਕਾਂ ਨੂੰ ਭਾਰਤ ਪਹੁੰਚਣ ਲਈ ਜ਼ਿਆਦਾ ਲੰਮਾ ਸਫ਼ਰ ਤੈਅ ਕਰਨਾ ਪਿਆ।

ਕਾਫ਼ਲਾ ਕਦੋਂ ਤੇ ਕਿੱਥੋਂ ਤੁਰਨਾ ਹੈ, ਕਿਸ ਰਸਤੇ ਰਾਹੀਂ ਜਾਣਾ ਹੈ ਤੇ ਰੋਜ਼ਾਨਾ ਤੁਰਨ, ਰੁਕਣ ਦਾ ਸਮਾਂ ਅਤੇ ਸਥਾਨ ਰਸਤੇ ਵਿਚ ਪੀਣ ਵਾਲੇ ਪਾਣੀ ਆਦਿ ਦਾ ਪ੍ਰਬੰਧ ਵੀ ਭਾਰਤੀ ਮਿਲਟਰੀ ਵੱਲੋਂ ਕੀਤਾ ਜਾਂਦਾ ਸੀ। ਇਸ ਤੋਂ ਇਲਾਵਾ ਫਰੀਦਕੋਟ, ਪਟਿਆਲਾ ਅਤੇ ਨਾਭਾ ਰਿਆਸਤ ਨੇ ਵੀ ਇਸ ਸਮੇਂ ਕਾਫਲਿਆਂ ਦੀ ਕਈ ਤਰ੍ਹਾਂ ਨਾਲ ਮਦਦ ਕੀਤੀ। ਇਸ ਸਮੇਂ ਫੈਲੇ ਹੈਜ਼ੇ ਕਾਰਨ ਬਹੁਤ ਲੋਕ ਮਰ ਰਹੇ ਸਨ। ਪਟਿਆਲਾ ਰਿਆਸਤ ਨੇ ਪਿਆਜ਼ ਦਾ ਜੂਸ ਬਣਾ ਕੇ ਲੋਕਾਂ ਲਈ ਭੇਜਿਆ। ਇਸ ਤੋਂ ਇਲਾਵਾ ਕਈ ਵਾਰੀ ਰਸਤੇ ਵਿਚ ਨਹਿਰਾਂ ਦਰਿਆਵਾਂ ਆਦਿ ਉੱਪਰ ਪੁਲ ਟੁੱਟੇ ਹੋਣ ਕਾਰਨ ਜਾਂ ਪਾਕਿਸਤਾਨੀ ਮਿਲਟਰੀ ਦੁਆਰਾ ਆਪਣੇ ਆਰਜ਼ੀ ਲੋਹੇ ਦੇ ਪੁਲ ਉਧੇੜ ਲੈਣ ਨਾਲ ਲੋਕਾਂ ਨੂੰ ਬਹੁਤ ਮੁਸ਼ਕਿਲ ਆਈ ਜਿਸ ਕਰਕੇ ਨਾਭਾ ਰਿਆਸਤ ਨੇ ਆਪਣੇ ਵੱਲੋਂ ਆਰਜ਼ੀ ਲੋਹੇ ਦੇ ਪੁਲ ਵੀ ਕਾਫ਼ਲਿਆਂ ਦੇ ਲਾਂਘੇ ਲਈ ਬਣਾਏ। ਇਸ ਸਮੇਂ ਹੈਜ਼ਾ ਵੀ ਫੈਲ ਗਿਆ ਸੀ, ਜਿਸ ਨਾਲ ਬਹੁਤ ਸਾਰੇ ਲੋਕ ਬਿਮਾਰ ਹੋ ਗਏ ਅਤੇ ਕਈਆਂ ਦੀ ਰਸਤੇ ਵਿਚ ਮੌਤ ਵੀ ਹੋ ਗਈ। ਇਸ ਸਮੇਂ ਪਾਕਿਸਤਾਨ ਤੋਂ ਭਾਰਤ ਵਿਚ ਖੇਮਕਰਨ ਸਰਹੱਦ ਪਾਰ ਕਰਦਿਆਂ ਡਾਕਟਰੀ ਸਹਾਇਤਾ ਲਈ ਕੈਂਪ ਵੀ ਸਰਕਾਰ ਵੱਲੋਂ ਲਗਾਏ ਗਏ ਅਤੇ ਲੋਕਾਂ ਨੂੰ ਮੁੱਢਲੀ ਸਹਾਇਤਾ ਖਾਣ ਪੀਣ ਦਾ ਪ੍ਰਬੰਧ ਵੀ ਇਸ ਥਾਂ ਕੀਤਾ ਗਿਆ ਸੀ। ਹੋਰ ਵੀ ਕਈ ਥਾਂਈਂ ਡਾਕਟਰੀ ਸਹਾਇਤਾ ਕੈਂਪ ਲਗਾਏ ਗਏ, ਜਿਨ੍ਹਾਂ ਵਿਚ ਪਾਕਿਸਤਾਨ ਤੋਂ ਆਉਣ ਵਾਲੇ ਲੋਕਾਂ ਦਾ ਚੈੱਕ-ਅੱਪ ਕਰਕੇ ਬਿਮਾਰ ਲੋਕਾਂ ਨੂੰ ਹਸਪਤਾਲਾਂ ਅਤੇ ਆਰਜ਼ੀ ਹਸਪਤਾਲਾਂ ਵਿਚ ਦਾਖ਼ਲ ਕਰ ਕੇ ਉਨ੍ਹਾਂ ਨੂੰ ਠੀਕ ਕਰ ਕੇ ਭੇਜਿਆ ਜਾਂਦਾ ਸੀ। ***ਚਲਦਾ . . .***

**ਸੋਧ:** ਜੁਲਾਈ ੨੦੧੬ ਅੰਕ ਦੇ ਪੰਨਾ ੬੪ ਦੀ ਨੌਵੀਂ ਲਾਈਨ ’ਤੇ “੧੭੧੮ ਈ. ਵਿਚ ਉਸਨੇ ਦਸਵੀਂ ਜਮਾਤ ਪਾਸ ਕਰ ਲਈ” ਦੀ ਥਾਂ “੧੯੧੮ ਈ.” ਪੜ੍ਹਿਆ ਜਾਵੇ। *ਸੰਪਾਦਕ*

*ਕੌਮੀ ਚਿੰਤਕਾਂ ਦੀ ਨਜ਼ਰ ਵਿਚ :*

# ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ ਸਿਰਦਾਰ ਕਪੂਰ ਸਿੰਘ

*-ਸ. ਗੁਰਮੀਤ ਸਿੰਘ**

ਨਵਾਬ ਕਪੂਰ ਸਿੰਘ ਤੋਂ ਮਗਰੋਂ ਜੇਕਰ ਕਪੂਰ ਸਿੰਘ ਨਾਮ ਦੀ ਕੋਈ ਸ਼ਖ਼ਸੀਅਤ ਸਿੱਖ ਕੌਮ ਦਾ ਦਰਦ ਸੀਨੇ ਵਿਚ ਲੈ ਪੰਥ ਨੂੰ ਅਜ਼ਾਦ ਵੇਖਣ ਲਈ ਅਤੇ ਰੋਮ-ਰੋਮ ਖਾਲਸੇ ਦੇ ਬੋਲ-ਬਾਲੇ ਬੁਲੰਦ ਕਰਨ ਲਈ ਅੱਗੇ ਆਈ ਤਾਂ ਉਹ ਸੀ ਸਿਰਦਾਰ ਕਪੂਰ ਸਿੰਘ, ਜਿਨ੍ਹਾਂ ਨੇ ੨ ਮਾਰਚ, ੧੯੦੯ ਈ. ਤੋਂ ੧੩ ਅਗਸਤ, ੧੯੮੬ ਈ. ਤੀਕ ਇਸ ਧਰਤੀ ਉੱਪਰ ਵਿਚਰਦਿਆਂ ਆਪਣੀ ਜ਼ਿੰਦਗੀ ਦਾ ਇਕ-ਇਕ ਪਲ ਸਿੱਖ ਕੌਮ ਦੀ ਸੇਵਾ ਵਿਚ ਅਰਪਿਤ ਕਰ ਦਿੱਤਾ। ਉਨ੍ਹਾਂ ਦੀ ਹਰ ਜ਼ਿਹਨੀ ਸੋਚ ਅਤੇ ਦਿਲ ਦੀ ਧੜਕਣ ਗੁਰੂ ਖਾਲਸਾ ਪੰਥ ਨੂੰ ਸਮਰਪਿਤ ਸੀ। ਸਿਰਦਾਰ ਕਪੂਰ ਸਿੰਘ ਦੇ ਸਮਕਾਲੀਆਂ ਨੇ ਹਮੇਸ਼ਾਂ ਹੀ ਉਨ੍ਹਾਂ ਦੇ ਨੈਣ ਗੁਰੂ-ਖਾਲਸੇ ਦੀ ਚੜ੍ਹਤ ਵੇਖਣ ਲਈ ਸਾਰੀ ਉਮਰ ਤਰਸਦੇ ਦੇਖੇ। ਅਣਵੰਡੇ ਪੰਜਾਬ ਵੇਲੇ ਵੀ ਪੂਰਬੀ ਤੇ ਪੱਛਮੀ ਵਿੱਦਿਅਕ ਤੇ ਬੌਧਿਕ ਗਿਆਨ-ਪ੍ਰਣਾਲੀਆਂ ਤੇ ਸ਼ਾਸਤਰਾਂ ਦੇ ਗਹਿਰ-ਗੰਭੀਰ ਚਿੰਤਨ ਨਾਲ ਲਬਰੇਜ਼ ਕੌਮ ਦੇ ਇਸ ਮਹਾਨ ਵਿਦਵਾਨ ਪਾਸ ਸਿੱਖ ਪੰਥ ਦੀ ਸਮੁੱਚੇ ਬ੍ਰਹਿਮੰਡ ਅੰਦਰ ਵਿਲੱਖਣ ਤੇ ਨਿਆਰੀ ਹੋਂਦ-ਹਸਤੀ ਦੀ ਪ੍ਰਮਾਣਿਕ ਵਿਆਖਿਆ ਦਾ ਨਿਗਰ ਮਾਡਲ ਸੀ। ਸਿਰਦਾਰ ਕਪੂਰ ਸਿੰਘ ਦੀਆਂ ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾ ਵਿਚ ਲਿਖਤਾਂ, ਲੋਕ ਸਭਾ ਤੇ ਵਿਧਾਨ ਸਭਾ ਵਿਚ ਦਿੱਤੀਆਂ ਤਕਰੀਰਾਂ ਐਸੇ ਇਤਿਹਾਸਿਕ ਅਤੇ ਰਾਜਨੀਤਕ ਦਸਤਾਵੇਜ਼ ਹਨ ਜਿਨ੍ਹਾਂ ਵਿੱਚੋਂ ਸਿੱਖ ਕੌਮ ਦੀਆਂ ਆਸਾਂ-ਉਮੰਗਾਂ ਦੇ ਨਕਸ਼ ਸਾਫ ਉਭਰਦੇ ਹਨ। ਪੰਜਾਬ ਵਿਧਾਨ ਸਭਾ ਵਿਚ ਸ. ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹੀਦੀ ਦੇ ਪ੍ਰਸਤਾਵ 'ਤੇ ਦਿੱਤੇ ਭਾਸ਼ਣ ਵਿਚ 'ਸਿੱਖ ਹੋਮ ਲੈਂਡ' ਦੀ ਅਵਾਜ਼ ਬੁਲੰਦ ਕਰਨ ਦਾ ਸਿਹਰਾ ਸਿਰਦਾਰ ਕਪੂਰ ਸਿੰਘ ਨੂੰ ਜਾਂਦਾ ਹੈ। ਪੰਜਾਬ ਪੁਨਰ-ਗਠਨ ਐਕਟ ੧੯੬੬ ਉੱਤੇ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਸਿਰਦਾਰ ਜੀ ਦਾ ਦਿੱਤਾ ਭਾਸ਼ਣ 'ਸਿੱਖਾਂ ਨਾਲ ਵਿਸਾਹਘਾਤ' ਜਿੱਥੇ ਹਿੰਦੁਸਤਾਨ ਦੇ ਸਿਆਸਤਦਾਨਾਂ ਦੀਆਂ ਕਪਟੀ ਚਾਲਾਂ ਅਤੇ ਸਿੱਖਾਂ ਨਾਲ ਕੀਤੀਆਂ ਬੇਵਫਾਈਆਂ ਦੀ ਪੋਲ ਖੋਲਦਾ ਹੈ, ਉੱਥੇ ਸਿੱਖ ਕੌਮ ਦਾ ਕੇਸ ਬੁਲੰਦ ਅਵਾਜ਼ ਵਿਚ ਪੇਸ਼ ਕਰਦਾ ਹੈ। ਸਿੱਖ ਕੌਮ ਦੀ ਵਿਲੱਖਣ ਹੋਂਦ-ਹਸਤੀ ਨੂੰ ਕਾਇਮ ਰੱਖਣ ਅਤੇ ਖਾਲਸਾ ਜੀ ਕੇ ਬੋਲ-ਬਾਲੇ ਨੂੰ ਕਾਇਮ ਰੱਖਣ ਵਾਲੇ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਨੂੰ ਤਿਆਰ ਕਰਨਾ ਸਿਰਦਾਰ ਕਪੂਰ ਸਿੰਘ ਦੀ ਸੋਚ ਦੀ ਉਪਜ ਸੀ। ਸਿਰਦਾਰ ਕਪੂਰ ਸਿੰਘ ਦੀ ਇਕ ਅਹਿਮ ਕਿਰਤ 'ਸਾਚੀ ਸਾਖੀ' ਉਨ੍ਹਾਂ ਦੀ ਸ੍ਵੈ ਜੀਵਨੀ ਹੈ, ਜਿਸ ਰਾਹੀਂ ਉਨ੍ਹਾਂ ਦੁਆਰਾ

*ਗੁਰੂ ਤੇਗ ਬਹਾਦਰ ਨਗਰ, ਬਠਿੰਡਾ ਰੋਡ, ਸ੍ਰੀ ਮੁਕਤਸਰ ਸਾਹਿਬ। ਮੋ: +੯੧੯੫੯੨੫-੦੦੪੫੨

ਬਿਆਨੀ ਹਰ ਪੀੜ ਅਸਲ ਵਿਚ ਕੌਮ ਦੀ ਪੀੜਾ ਹੈ। ਇਕ ਅਧਿਆਪਕ, ਇਕ ਸਿਆਸਤਦਾਨ ਜਾਂ ਇਕ ਵਿਦਵਾਨ ਅਤੇ ਇਕ ਡਿਪਟੀ ਕਮਿਸ਼ਨਰ ਵਜੋਂ ਉਹ ਹਮੇਸ਼ਾਂ ਸਿੱਖ ਜੀਵਨ-ਜਾਚ ਦੇ ਨਮੂਨੇ ਵਜੋਂ ਪੇਸ਼ ਹੁੰਦੇ ਰਹੇ ਹਨ। ਬਿਬੇਕ-ਬੁੱਧੀ ਦੇ ਮਾਲਕ, ਅਨੁਭਵੀ ਅਤੇ ਗੁਰਮਤਿ ਦੇ ਜਾਣਕਾਰ ਸਿਰਦਾਰ ਕਪੂਰ ਸਿੰਘ ਨੂੰ ਉਨ੍ਹਾਂ ਦੀਆਂ ਪੰਥਕ ਸੇਵਾਵਾਂ ਬਦਲੇ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ੧੩ ਅਕਤੂਬਰ, ੧੯੭੩ ਈ. ਨੂੰ 'ਨੈਸ਼ਨਲ ਪ੍ਰੋਫ਼ੈਸਰ ਆਫ ਸਿਖਇਜ਼ਮ' ਦੇ ਸ਼੍ਰੋਮਣੀ ਅਤੇ ਗੌਰਵਮਈ ਖ਼ਿਤਾਬ ਨਾਲ ਨਿਵਾਜਿਆ ਗਿਆ।

ਸਿਰਦਾਰ ਕਪੂਰ ਸਿੰਘ ਦੀ ਐਸੀ ਵਿਲੱਖਣ ਸ਼ਖ਼ਸੀਅਤ ਬਾਰੇ ਕੌਮ ਦੇ ਵੱਖ-ਵੱਖ ਵਿਦਵਾਨਾਂ ਅਤੇ ਚਿੰਤਕਾਂ ਦੇ ਵਿਚਾਰ ਉਨ੍ਹਾਂ ਦੀ ਸ਼ਖ਼ਸੀਅਤ ਦਾ ਆਈਨਾ ਹਨ। ਪ੍ਰਿੰਸੀਪਲ ਭਰਪੂਰ ਸਿੰਘ ਕਹਿੰਦੇ ਹਨ ਕਿ "ਸਿਰਦਾਰ ਕਪੂਰ ਸਿੰਘ ਦੀ ਰਾਜਨੀਤਕ ਸੋਝੀ ਕਮਾਲ ਦੀ ਸੀ। ਇਕ ਵਿਚਾਰ-ਗੋਸ਼ਟੀ ਵਿਚ ਕਹੇ ਉਨ੍ਹਾਂ ਦੇ ਸ਼ਬਦ ਹਨ "ਦਸਮ ਪਾਤਸ਼ਾਹ ਦਾ ਸਾਜਿਆ ਹੋਇਆ ਪੰਥ, ਪੰਥ ਦੇ ਵਾਲੀ ਦੇ ਹੁਕਮ ਅਨੁਸਾਰ ਇਕ ਜਨਮ-ਸਿੱਧ ਸੁਤੰਤਰ ਜਾਤੀ ਹੈ"

ਡਾ. ਤਾਰਨ ਸਿੰਘ ਲਿਖਦੇ ਹਨ ਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਵਾਲੇ ਦਿਨ ਸੰਨ ੧੬੯੯ ਈ. ਨੂੰ ਖਾਲਸਾ ਸਾਜਣ ਵੇਲੇ ਨਿਰੋਲ ਨੀਲਾ ਪਹਿਰਾਵਾ ਪਾਇਆ ਹੋਇਆ ਸੀ, ਇਸ ਗੱਲ ਦਾ ਆਮ ਲੋਕਾਂ ਨੂੰ ਨਹੀਂ ਪਤਾ, ਮੈਨੂੰ ਇਸ ਗੱਲ ਦਾ ਪਤਾ ਸਿਰਦਾਰ ਕਪੂਰ ਸਿੰਘ ਜੀ ਦੀ ਪੁਸਤਕ 'ਗੁਰੂ ਗੋਬਿੰਦ ਸਿੰਘ ਦੀ ਵਿਸਾਖੀ' ਪੜ੍ਹ ਕੇ ਲੱਗਾ ਅਤੇ ਇਸ ਗੱਲ ਦੀ ਮਹਾਨਤਾ ਦਾ ਲਿਸ਼ਕਾਰਾ ਇਸੇ ਪੁਸਤਕ ਤੋਂ ਪਿਆ। 'ਨੀਲਾਂਬਰ' ਪੱਖ ਦੇ ਪੂਰਨ ਸਰੂਪ ਦੀ ਵਿਆਖਿਆ ਜਾਨਣ ਲਈ ਮੈਂ ਹਮੇਸ਼ਾਂ ਇਸ ਪੁਸਤਕ ਦੇ ਪੜ੍ਹਨ ਦੀ ਸਿਫਾਰਸ਼ ਕਰਾਂਗਾ। ਸਿਰਦਾਰ ਕਪੂਰ ਸਿੰਘ ਦੀਆਂ ਰਚਨਾਵਾਂ ਪੜ੍ਹ ਕੇ ਮੈਨੂੰ ਇਹ ਸੋਝੀ ਪਈ ਕਿ 'ਨੀਲਾਂਬਰ' ਬ੍ਰਹਮਗਿਆਨੀ ਦਾ ਚਿੰਨ੍ਹ ਹੈ"।

ਡਾ. ਗੰਡਾ ਸਿੰਘ ਅਨੁਸਾਰ "ਸਿਰਦਾਰ ਕਪੂਰ ਸਿੰਘ ਦੀ 'ਸਾਚੀ ਸਾਖੀ' ਅਗਸਤ ੧੯੨੯ ਵਿਚ ਬਰਤਾਨੀਆ ਸਰਕਾਰ ਵੱਲੋਂ ਦੇਸ਼ ਦੇ ਰਾਜਸੀ ਹੱਲ ਲਈ ਦਿੱਤੇ ਗਏ ਕਮਿਉਨਲ ਅਵਾਰਡ ਦੀ ਕਹਾਣੀ ਨਹੀਂ, ਸਗੋਂ ਹਿੰਦੁਸਤਾਨ ਦੇ ਵੱਖ-ਵੱਖ ਧਾਰਮਿਕ ਫਿਰਕਿਆਂ ਵਿਚ ਖਿੱਚੋਤਾਣ ਅਤੇ ਉਨ੍ਹਾਂ ਦੀਆਂ ਵੱਖੋ-ਵੱਖਰੀਆਂ ਰਾਜਸੀ ਮੰਗਾਂ ਦੇ ਪਿਛੋਕੜ ਪਰ ਚੋਖਾ ਚਾਨਣ ਪਾਉਂਦੀ ਹੈ। ਪ੍ਰਿੰ. ਤੇਜਾ ਸਿੰਘ ਅਨੁਸਾਰ "ਸਿਰਦਾਰ ਕਪੂਰ ਸਿੰਘ ਇਕ ਅਜਿਹਾ ਖੋਜੀ ਲਿਖਾਰੀ ਹੈ ਜਿਸ ਦੀ ਖੋਜ ਦਾ ਦਾਇਰਾ ਅਮੁੱਕ ਹੈ। ਉਸ ਦੀ ਵਿਸ਼ਾਲ ਲਪੇਟ ਵਿਚ ਇਤਿਹਾਸ, ਧਰਮ, ਅਰਥ, ਕਲਾ, ਦਰਸ਼ਨ, ਵਿਗਿਆਨ ਜਿਹੇ ਗੂੜ੍ਹ ਵਿਸ਼ੇ ਆ ਜਾਂਦੇ ਹਨ। ਹਰ ਪਾਸੇ ਦੀ ਸੂਝ ਦੇ ਨਾਲ ਇਸ ਲਿਖਾਰੀ ਦੀ ਆਪਣੀ ਸ਼ਖ਼ਸੀਅਤ ਦਾ ਅਸਰ ਨਾ ਕੇਵਲ ਪਾਠਕ ਦੀਆਂ ਮਾਨਸਿਕ ਤੇ ਸਾਹਿਤਕ ਰੁਚੀਆਂ ਨੂੰ ਟੁੰਬਦਾ ਹੈ, ਸਗੋਂ ਉਸਦੇ ਕੌਮੀ ਜਜ਼ਬੇ ਨੂੰ ਉਭਾਰਦਾ ਅਤੇ ਆਪਣੀ ਕੌਮ ਦੀ ਮਹਾਨਤਾ ਲਈ ਸ਼ਰਧਾ ਅਤੇ ਮਾਣ ਪੈਦਾ ਕਰਦਾ ਹੈ।"

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪੰਥ-ਰਤਨ ਜਥੇਦਾਰ

ਗੁਰਚਰਨ ਸਿੰਘ ਟੌਹੜਾ ਕਿਹਾ ਕਰਦੇ ਸਨ ਕਿ "ਸਿਰਦਾਰ ਕਪੂਰ ਸਿੰਘ ਜੀ ਧੁਰੋਂ ਆਜ਼ਾਦ ਕੀਤੇ ਮਰਦ ਸਨ। ਜ਼ਰਾ ਨਹੀਂ ਝਿਜਕਦੇ ਸਨ। ਸੱਚੀ ਗੱਲ ਕਹਿੰਦਿਆਂ ਭਾਵੇਂ ਉਨ੍ਹਾਂ ਨੂੰ ਕਹੀ ਗੱਲ ਦੀ ਕਿੰਨੀ ਵੀ ਕੀਮਤ ਚੁਕਾਉਣੀ ਪਵੇ। ਇਤਿਹਾਸ, ਗੁਰਬਾਣੀ, ਵੇਦਾਂ, ਕਤੇਬਾਂ ਆਦਿ ਦੇ ਉਹ ਗਿਆਤਾ ਸਨ ਤੇ ਉਨ੍ਹਾਂ ਤੋਂ ਪ੍ਰਾਪਤ ਗਿਆਨ ਦੀ ਵਰਤੋਂ ਇਸ ਸਹਿਜ ਢੰਗ ਨਾਲ ਕਰਦੇ ਸਨ ਕਿ ਪੜ੍ਹਨ ਵਾਲੇ 'ਤੇ ਰਤਾ ਭਾਰ ਵੀ ਨਹੀਂ ਸੀ ਪੈਂਦਾ। ਉਹ ਗਿਆਨ ਦੀ ਗੰਗਾ ਸਨ। ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਜਿਸ ਵਿਚ ਸਿੱਖਾਂ ਦੀ ਹੋਂਦ-ਹਸਤੀ ਨੂੰ ਕਾਇਮ ਰੱਖਣ ਤੇ ਸਿੱਖਾਂ ਦੇ ਬੋਲ-ਬਾਲੇ ਲਈ ਕੌਮ ਨੂੰ ਤਿਆਰ ਕੀਤਾ ਗਿਆ ਹੈ, ਉਨ੍ਹਾਂ ਦੀ ਹੀ ਸੋਚਣੀ ਦੀ ਉਪਜ ਸੀ"।

ਸਾਬਕਾ ਆਈ.ਏ.ਐਸ. ਸ. ਗੁਰਤੇਜ ਸਿੰਘ ਅੰਕਿਤ ਕਰਦੇ ਹਨ ਕਿ "ਇਹ ਇੱਕ ਸੱਚਾਈ ਹੈ ਕਿ ਅਜਿਹਾ ਮਰਦ ਗੁਰੂ ਅਕਾਲ ਪੁਰਖ ਨੇ ਸਿੱਖ ਕੌਮ ਨੂੰ ਬਖਸ਼ਿਆ ਸੀ, ਜਿਸ ਦੀ ਦੂਰ-ਅੰਦੇਸ਼ੀ ਅਗਵਾਈ ਕੌਮ ਦੀ ਕਿਸਮਤ ਪਲਟਣ ਦੀ ਸਮਰੱਥਾ ਰੱਖਦੀ ਸੀ, ਫਰਸ਼ਾਂ ਉੱਤੇ ਰੀਂਗਣ ਵਾਲੇ ਅਰਸ਼ਾਂ ਦੇ ਵਾਸੀ ਬਣ ਸਕਦੇ ਸਨ।"

ਸਿੱਖ ਨੈਸ਼ਨਲ ਕਾਲਜ ਬੰਗਾ ਦੇ ਪ੍ਰੋਫ਼ੈਸਰ ਪ੍ਰੋ. ਹਰਪਾਲ ਸਿੰਘ ਕਹਿੰਦੇ ਹਨ "੧੯੮੪ ਦੀਆਂ ਘਟਨਾਵਾਂ ਤੋਂ ਸਿਰਦਾਰ ਜੀ ਬਹੁਤ ਫਿਕਰਮੰਦ ਦਿਸਦੇ ਸਨ। ਹਿੰਦੁਸਤਾਨ ਵਿਚ ਪੰਜਾਬੋਂ ਬਾਹਰ ਅਨੇਕ ਥਾਵਾਂ 'ਤੇ ਸਿੱਖਾਂ ਨੂੰ ਕੋਹ-ਕੋਹ ਕੇ ਮਾਰਿਆ ਜਾ ਰਿਹਾ ਸੀ ਤਾਂ ਸਿੱਖ ਨੌਜਵਾਨਾਂ ਨੇ ਵੱਡੀ ਗਿਣਤੀ ਵਿਚ ਕੇਸ ਕਤਲ ਕਰਵਾ ਦਿੱਤੇ ਸਨ। ਇਹ ਖਿਆਲ ਸਿਰਦਾਰ ਜੀ ਨੂੰ ਬਹੁਤ ਪੀੜਤ ਕਰਦਾ ਸੀ। ਉਹ ਕਹਿੰਦੇ ਸਨ, "ਇਸ ਤਰ੍ਹਾਂ ਕਰਨ ਨਾਲੋਂ ਸਿੱਖਾਂ ਨੂੰ ਮਰ ਜਾਣਾ ਚੰਗਾ ਹੈ।"

ਸਿੱਖ ਸੰਘਰਸ਼ ਦੇ ਇਕ ਅਹਿਮ ਅੰਗ ਡਾ. ਭਗਵਾਨ ਸਿੰਘ ਕਹਿੰਦੇ ਹਨ "ਸਿਰਦਾਰ ਸਾਹਿਬ ਨੇ ਇਕ ਨੀਤੀਵਾਨ, ਬੁੱਧੀਜੀਵੀ ਅਤੇ ਕੌਮੀ ਜਜ਼ਬੇ ਨਾਲ ਸਰਸ਼ਾਰ ਮਨੁੱਖ ਵਾਂਗ, ਜਿਸਦਾ ਮੁਕਾਬਲਾ ਮੁਸਲਮਾਨਾਂ ਦੇ ਆਗੂ ਡਾ. ਸਰ ਮੁਹੰਮਦ ਇਕਬਾਲ ਅਤੇ ਕਾਇਦੇ-ਆਜ਼ਮ ਮੁਹੰਮਦ ਅਲੀ ਜਿਨਾਹ ਨਾਲ ਕੀਤਾ ਜਾ ਸਕਦਾ ਹੈ, ਆਪਣਾ ਕੰਮ ਜਾਰੀ ਰੱਖਿਆ ਅਤੇ ਇਸ ਦੇ ਸਿੱਟੇ ਵਜੋਂ ਆਉਣ ਵਾਲੇ ਮਾੜੇ ਸਮੇਂ ਦੇ ਭੁਗਤਣ ਵਾਸਤੇ ਵੀ ਆਪਣੇ-ਆਪ ਨੂੰ ਤਿਆਰ ਕਰ ਲਿਆ। ਸਿਰਦਾਰ ਸਾਹਿਬ ਉੱਤੇ ਮੁਸੀਬਤਾਂ ਦਾ ਪਹਾੜ ਟੁੱਟ ਪਿਆ, ਨੌਕਰੀ ਤੋਂ ਡਿਸਮਿਸ ਕਰ ਦਿੱਤੇ ਗਏ, ਪੈਨਸ਼ਨ ਤੋਂ ਜਵਾਬ ਮਿਲ ਗਿਆ ਅਤੇ ਉਹ ਕਚਹਿਰੀਆਂ ਦੇ ਦਰਵਾਜ਼ੇ ਖੜਕਾਉਣ ਲੱਗੇ। ਪਰ ਉਨ੍ਹਾਂ ਨੂੰ ਕੀ ਪਤਾ ਸੀ ਕਿ ਹੁਣ ਕਚਹਿਰੀਆਂ ਵੀ ਬਹੁ-ਗਿਣਤੀ ਗਲਬੇ ਹੇਠ ਸਿਰਦਾਰ ਕਪੂਰ ਸਿੰਘ ਦੀਆਂ ਦੁਸ਼ਮਣ ਬਣ ਗਈਆਂ ਹਨ। ਹੌਲੀ-ਹੌਲੀ ਅਸਲੀਅਤ ਉਨ੍ਹਾਂ ਦੇ ਸਾਹਮਣੇ ਉਦੋਂ ਆਈ ਜਦੋਂ ਕਚਹਿਰੀਆਂ ਵਿੱਚੋਂ ਵੀ ਉਨ੍ਹਾਂ ਨੂੰ ਨਿਆਂ ਮਿਲਣ ਦੀ ਕੋਈ ਆਸ ਨਾ ਰਹੀ। ਪਰ ਧੰਨ ਹਨ ਉਹ ਬੇ-ਮੁਹਥਾਜ, ਬੇਪਰਵਾਹ ਅਤੇ ਸਿੱਖੀ ਰਹਿਤ ਨਾਲ ਭਰਪੂਰ ਗੁਰਸਿੱਖ ਜਿਨ੍ਹਾਂ ਨੇ ਦੁਸ਼ਮਣ ਦੇ ਅੱਗੇ ਝੁਕਣ ਨਾਲੋਂ ਮੁਸ਼ਕਲਾਂ ਨਾਲ ਜੂਝਣ ਨੂੰ ਤਰਜੀਹ ਦਿੱਤੀ ਅਤੇ ਹਰ ਉਸ ਪੇਸ਼ਕਸ਼ ਨੂੰ ਜਿਸ ਵਿਚ ਉਨ੍ਹਾਂ ਨੂੰ ਝੁਕਾਉਣ ਦੀਆਂ ਗੋਂਦਾਂ ਗੁੰਦੀਆਂ ਗਈਆਂ, ਉਨ੍ਹਾਂ ਨੇ ਸ਼ਰ-ਏ-ਆਮ ਠੁਕਰਾ ਦਿੱਤਾ।"

ਸ. ਬਲਦੇਵ ਸਿੰਘ ਕਪੂਰਥਲਾ ਦੇ ਸ਼ਬਦਾਂ ਵਿਚ "ਸਿਰਦਾਰ ਕਪੂਰ ਸਿੰਘ ਸਿੱਖ ਕੌਮ ਦੇ ਫ਼ਲਸਫ਼ੀ, ਸਿਆਸਤਦਾਨ, ਸਾਰੀ ਉਮਰ ਮਨਮੱਤ ਤੋਂ ਦੂਰ ਗੁਰੂ ਦੀ ਮਤਿ ਨਾਲ ਜੁੜੇ ਰਹੇ ਅਤੇ ਉਸ ਦਾ ਪ੍ਰਚਾਰ ਕਰਦੇ ਰਹੇ। ਉਹ ਆਖਰੀ ਦਮ ਤਕ ਕੌਮ ਦੇ ਭਲੇ ਦੀ ਗੱਲ ਕਰਦੇ ਰਹੇ ਅਤੇ ਸਿਆਸਤ ਵਿਚ ਰਹਿ ਕੇ ਆਪਣਾ ਦਾਮਨ ਪਾਕ ਅਤੇ ਬੇਦਾਗ਼ ਰੱਖਿਆ। ਉਨ੍ਹਾਂ ਨੇ ਨਿੱਜੀ ਮੁਫ਼ਾਦ ਕਦੇ ਵੀ ਸਾਹਮਣੇ ਨਹੀਂ ਰੱਖਿਆ ਅਤੇ ਸਦਾ ਹੀ ਸਿੱਖ ਕੌਮ ਦੇ ਗੌਰਵਮਈ ਸਥਾਨ ਲਈ ਤੱਤਪਰ ਰਹੇ। ਕੁਝ ਲੋਕ ਉਨ੍ਹਾਂ ਨੂੰ ਸਿੱਖ ਕੌਮ ਦਾ ਸੁਕਰਾਤ ਵੀ ਕਹਿੰਦੇ ਹਨ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਵਿਦਵਾਨ ਡਾ. ਹਰਪਾਲ ਸਿੰਘ ਆਪਣਾ ਨਿੱਜੀ ਤਜ਼ਰਬਾ ਦੱਸਦੇ ਹਨ ਕਿ ਇਕ ਦਿਨ ਸ਼ਾਮ ਨੂੰ ਸੈਰ ਕਰਦਿਆਂ ਡੰਡੀ-ਡੰਡੀ ਅਸੀਂ ਦੋਵੇਂ ਤੁਰੇ ਜਾ ਰਹੇ ਸਾਂ, ਸਾਹਮਣਿਓਂ ਇਸੇ ਡੰਡੀ 'ਤੇ ਇਕ ਸਾਈਕਲ ਸਵਾਰ ਆ ਗਿਆ ਤੇ ਸਿਰਦਾਰ ਜੀ ਵਿਚ ਟਕਰਾਉਣੋਂ ਇਸ ਲਈ ਬਚ ਗਿਆ ਕਿਉਂਕਿ ਮੈਂ ਉਸ ਦਾ ਹੈਂਡਲ ਫੜ ਲਿਆ। ਉਹ ਮੁਆਫੀ ਮੰਗ ਕੇ ਜਾਣ ਲੱਗਾ ਤਾਂ ਸਿਰਦਾਰ ਜੀ ਬੋਲੇ, "ਭਾਈ ਜਿਸ ਡੰਡੀ-ਡੰਡੀ ਤੂੰ ਆ ਰਿਹਾ ਸੀ, ਇਸ ਨੂੰ ਪਗ-ਡੰਡੀ ਕਹਿੰਦੇ ਹਨ। ਪਗ-ਡੰਡੀ ਪੈਦਲ ਜਾਂਦੇ ਰਾਹੀਆਂ ਲਈ ਹੈ ਕਿਉਂਕਿ ਇਸ ਨੂੰ ਪੈਰਾਂ ਨੇ ਬਣਾਇਆ ਹੈ। ਸਾਈਕਲ ਸਵਾਰ ਚਲਾ ਗਿਆ, ਪਰ ਸਿਰਦਾਰ ਜੀ ਕਹਿਣ ਲੱਗੇ, "ਪੰਜਾਬ ਦੀ ਧਰਤੀ ਸਿੱਖਾਂ ਦੀਆਂ ਪਗ-ਡੰਡੀਆਂ ਦੀ ਧਰਤੀ ਹੈ, ਅਠਾਰ੍ਹਵੀਂ ਸਦੀ ਤੋਂ ਲੈ ਕੇ ਹੁਣ ਤਕ ਇਨ੍ਹਾਂ ਇੱਥੇ ਕੰਡੇ ਤੋੜੇ ਹਨ। ਪੰਜਾਬ ਦੀ ਧਰਤੀ ਸਿੱਖ ਪਗ-ਡੰਡੀਆਂ ਦੀਆਂ ਖੁਸ਼ਬੋਆਂ ਨਾਲ ਭਰਪੂਰ ਹੈ, ਭਰਪੂਰ ਰਹੇਗੀ।"

ਅਜਿਹੇ ਨਿੱਜੀ ਤਜਰਬੇ ਦੀ ਸਾਂਝ ਪਾਉਂਦਿਆਂ ਸ. ਗੁਰਰਤਨ ਸਿੰਘ ਐਡਵੋਕੇਟ ਦੱਸਦੇ ਹਨ ਕਿ "ਸਿਰਦਾਰ ਕਪੂਰ ਸਿੰਘ ਮੈਨੂੰ ਇਕ ਦਿਨ ਕਹਿਣ ਲੱਗੇ, "ਗੁਰੂ ਨੇ ਤੈਨੂੰ ਸਭ ਕੁਝ ਦਿੱਤਾ ਨਾਮ, ਪ੍ਰਸਿੱਧੀ ਤੇ ਪੈਸਾ ਪਰ ੨੪ ਘੰਟਿਆਂ ਵਿੱਚੋਂ ਘੱਟੋ-ਘੱਟ ਦਸ ਮਿੰਟ ਕੌਮ ਦੇ ਲੇਖੇ ਤਾਂ ਜ਼ਰੂਰ ਲਾ ਦਿਆ ਕਰ।" ਮੈਂ ਪੁੱਛਿਆ ਕਿਸ ਤਰ੍ਹਾਂ ਜੀ? ਤਾਂ ਅੱਗੋਂ ਉੱਤਰ ਦਿੱਤਾ, "ਬੋਲ ਕੇ ਤੇ ਲਿਖ ਕੇ।" ਕੌਮ ਨੂੰ ਕਈ ਗੱਲਾਂ ਦੀ ਸਖਤ ਲੋੜ ਹੈ। ਉਨ੍ਹਾਂ ਦੱਸਿਆ ਕਿ ਸਿੱਖਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਸਿੱਖਿਆ ਹਾਸਲ ਕਰਨੀ ਚਾਹੀਦੀ ਹੈ, ਆਪਣੇ ਪੈਰਾਂ 'ਤੇ ਖੜ੍ਹਾ ਹੋਣਾ ਚਾਹੀਦਾ ਹੈ, ਤਵਾਰੀਖ਼ ਪੜ੍ਹਨੀ ਚਾਹੀਦੀ ਹੈ ਅਤੇ ਆਪਣੇ ਕਿਰਦਾਰ ਨੂੰ ਉੱਚਾ ਕਰਨਾ ਚਾਹੀਦਾ ਹੈ। ਉਨ੍ਹਾਂ ਤਾਕੀਦ ਕੀਤੀ ਕਿ ਸਿੱਖਾਂ ਨੂੰ ਡਾ. ਇਕਬਾਲ ਦੀ ਕਾਵਿ-ਰਚਨਾ ਜ਼ਰੂਰ ਪੜ੍ਹਨੀ ਚਾਹੀਦੀ ਹੈ, ਜਦ ਮੈਂ ਇਸ ਗੱਲ ਦਾ ਰਹੱਸ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਮੁਸਲਮਾਨਾਂ ਤੇ ਸਿੱਖਾਂ ਦੀਆਂ ਮੁਸ਼ਕਿਲਾਂ ਮਿਲਦੀਆਂ-ਜੁਲਦੀਆਂ ਹਨ, ਡਾ. ਇਕਬਾਲ ਨੇ ਮੁਸਲਮਾਨਾਂ ਨੂੰ ਜੋ ਪੜ੍ਹਾਇਆ ਤੇ ਸਮਝਾਇਆ, ਉਹ ਸਿੱਖਾਂ ਲਈ ਪ੍ਰਸੰਗਿਕ, ਸੰਬੰਧਿਤ ਤੇ ਲਾਭਦਾਇਕ ਹੈ। ਸਿੱਖਾਂ ਨੂੰ ਅੰਗਰੇਜ਼ੀ ਭਾਸ਼ਾ ਕਿਸੇ ਤਰ੍ਹਾਂ ਵੀ ਅੱਖੋਂ ਓਹਲੇ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਦੇ ਗਿਆਨ ਬਿਨਾ ਸਿੱਖ ਬਾਕੀ ਦੁਨੀਆਂ ਨਾਲ ਸੰਪਰਕ ਨਹੀਂ ਕਰ ਸਕਣਗੇ।"

ਸ. ਕਰਮਜੀਤ ਸਿੰਘ ਚੰਡੀਗੜ ਵੱਲੋਂ ਪੰਜਾਬੀ ਟ੍ਰਿਬਿਊਨ ਵਿਚ ਲਿਖੇ ਗਏ ਲੇਖ 'ਰੁਲ ਜਾਊ ਅਨਮੋਲ ਖ਼ਜ਼ਾਨਾ' ਦੇ ਆਖਰੀ ਕਾਲਮ ਵਿਚ ਸਿਰਦਾਰ ਸਾਹਿਬ ਬਾਰੇ ਇਉਂ ਦਰਜ ਹੈ: "ਸਿਰਦਾਰ ਕਪੂਰ ਸਿੰਘ ਆਈ. ਸੀ. ਐਸ. ਦੀ ਲਾਇਬ੍ਰੇਰੀ ਵਿੱਚੋਂ ਇਕ ਕਿਤਾਬ ਯਾਤਰਾ ਕਰਦੀ ਹੋਈ ਇੱਥੇ ਲਾਇਬ੍ਰੇਰੀ ਆ ਗਈ। ਇਹ ਕਿਤਾਬ ਰਸੂਲ ਹਮਜ਼ਾਤੋਵ ਦੀਆਂ ਰੂਸੀ ਕਵਿਤਾਵਾ ਦਾ ਅੰਗਰੇਜ਼ੀ ਅਨੁਵਾਦ ਸੀ। ਕਿਤਾਬ ਉੱਤੇ ਸਿਰਦਾਰ ਕਪੂਰ ਸਿੰਘ ਦੇ ਹਸਤਾਖਰ ਹਨ ਜਿਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਸ ਸਿੱਖ ਫ਼ਿਲਾਸਫ਼ਰ ਦੀਆਂ ਰੁਚੀਆਂ ਦਾ ਘੇਰਾ ਕਿੰਨਾ ਵਿਸ਼ਾਲ ਸੀ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਇਤਿਹਾਸ ਦੇ ਪ੍ਰੋਫ਼ੈਸਰ ਡਾ. ਮਿਹਰ ਸਿੰਘ ਆਪਣੇ ਇਕ ਲੇਖ 'ਸਿਰਦਾਰ ਕਪੂਰ ਸਿੰਘ ਮਹਾਨ ਸ਼ਖ਼ਸੀਅਤ ਵਿਚ ਲਿਖਦੇ ਹਨ "ਅੰਗਰੇਜ਼ੀ ਦੇ ਇਕ ਪ੍ਰਸਿੱਧ ਵਿਦਵਾਨ ਨੇ ਲਿਖਿਆ ਹੈ ਕਿ ਇਸੇ ਵੀ ਮੌਲਿਕ ਤੇ ਨਿੱਗਰ ਕੰਮ ਲਈ ਤਿਨ ਗੱਲਾਂ ਦਾ ਹੋਣਾ ਜ਼ਰੂਰੀ ਹੈ (ੳ) ਗਿਆਨ ਦੀ ਵਿਸ਼ਾਲਤਾ ਤੇ ਡੂੰਘਾਈ (ਅ) ਇਤਿਹਾਸਿਕ ਪੱਖੋਂ ਨਿੱਗਰਤਾ ਅਤੇ (ੲ) ਰਾਜਨੀਤਕ ਨੈਤਿਕਤਾ।

ਜੇਕਰ ਲੇਖਕ ਵਿਚ ਇਨ੍ਹਾਂ ਤਿਨ੍ਹਾਂ ਗੱਲਾਂ ਵਿੱਚੋਂ ਇੱਕ ਵੀ ਗਾਇਬ ਹੋਵੇ ਤਾਂ ਉਸ ਦੀ ਲਿਖਤ ਧਿਆਨ ਯੋਗ, ਬੋਧਿਕ ਲਿਖਤ ਨਹੀਂ ਹੋਵੇਗੀ। ਭਾਰਤ ਦੀ ਅਜ਼ਾਦੀ ਤੋਂ ਬਾਅਦ ਦੇ ਸਮੇਂ ਵਿਚ ਨਜ਼ਰ ਮਾਰੀਏ ਤਾਂ ਬਹੁਤ ਘੱਟ ਲੇਖਕ/ਬੁੱਧੀਜੀਵੀ ਅਜਿਹੇ ਮਿਲਣਗੇ, ਜਿਨ੍ਹਾਂ ਵਿਚ ਇਹ ਤਿੰਨੇ ਗੱਲਾਂ ਮਿਲਦੀਆਂ ਹੋਣ। ਪ੍ਰੰਤੂ ਸਿਰਦਾਰ ਕਪੂਰ ਸਿੰਘ ਇਨ੍ਹਾਂ ਤਿੰਨ੍ਹਾਂ ਸ਼ਰਤਾਂ 'ਤੇ ਪੂਰੇ ਉਤਰਦੇ ਹਨ।

ਡਾ. ਗੁਰਭਗਤ ਸਿੰਘ ਵਲੋਂ ਸਿਰਦਾਰ ਕਪੂਰ ਸਿੰਘ ਬਾਰੇ ਲਿਖੇ ਗਏ ਇਕ ਲੇਖ ਵਿਚ ਉਹ ਲਿਖਦੇ ਹਨ "ਕੌਮੀ ਵਿਦਵਾਨ ਹੋਣਾ ਬਹੁਤ ਕਠਿਨ ਹੈ। ਇਹ ਪ੍ਰਾਪਤੀ ਪੂਰੀ ਉਮਰ ਦੀ ਵਚਨਬੱਧਤਾ ਅਤੇ ਘਾਲਣਾ ਦਾ ਨਤੀਜਾ ਹੁੰਦੀ ਹੈ। ਕੌਮੀ ਵਿਦਵਾਨ ਉਹ ਕਿਹਾ ਜਾ ਸਕਦਾ ਹੈ ਜਿਸਨੇ ਆਪਣੇ ਚਿੰਤਨ ਅਭਿਆਸ ਤੇ ਹਾਵਾਂ-ਭਾਵਾਂ ਨੂੰ ਕੌਮ ਦੀ ਸੁਚੱਜੀ ਵਿਰਾਸਤ ਨਾਲ ਇਸ ਤਰ੍ਹਾਂ ਜੋੜ ਲਿਆ ਹੋਵੇ ਕਿ ਉਸਦੇ ਹਰ ਸਾਹ, ਹਰ ਕਰਮ ਵਿਚ ਕੌਮ ਦੀ ਹਸਤੀ ਹੋਣੀ ਸੁਪਨੇ-ਵਿਸ਼ਵ ਪਰਿਪੇਖ 'ਚ ਪ੍ਰਗਟ ਹੋਣ/ ਰੂਸ ਦਾ ਦੋਸਤੋਵਸਕੀ, ਯਹੂਦੀਆਂ ਦਾ ਮਾਰਟਿਨ ਲੂਥਰ, ਇਸਲਾਮ ਦਾ ਮੁਹੰਮਦ ਇਕਬਾਲ ਅਜਿਹੇ ਕੌਮੀ ਵਿਦਵਾਨਾਂ ਦੀਆਂ ਵੱਡੀਆਂ ਮਿਸਾਲਾਂ ਹਨ। ਸਿਰਦਾਰ ਕਪੂਰ ਸਿੰਘ ਜੀ ਇਸੇ ਕਤਾਰ ਵਿਚ ਸਿੱਖ ਕੌਮ ਦੇ ਵਿਦਵਾਨ ਹਨ, ਇਸ ਵਿਚ ਕੋਈ ਸੰਦੇਹ ਨਹੀਂ।"

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਲਿਖਦੇ ਹਨ "ਵਿਸ਼ਵਾਸ ਹੁੰਦਾ ਜਾ ਰਿਹੈ ਕਿ ਜਿਉਂ-ਜਿਉਂ ਸਿੱਖਾਂ ਨੂੰ ਕੌਮੀ ਦੁਸ਼ਵਾਰੀਆਂ ਪੇਸ਼ ਆ ਰਹੀਆਂ ਹਨ, ਤਿਉਂ ਤਿਉਂ ਸਿਰਦਾਰ ਕਪੂਰ ਸਿੰਘ ਜੀ ਦੀ ਅਜ਼ੀਮ ਸ਼ਖ਼ਸੀਅਤ ਉੱਘੜ ਕੇ ਸਾਹਮਣੇ ਆਵੇਗੀ ਅਤੇ ਉਨ੍ਹਾਂ ਨੂੰ "ਕੌਮੀ ਮਾਣ" ਦੇ ਰੂਪ ਵਿਚ ਵੇਖਿਆ ਜਾਵੇਗਾ ਅਤੇ ਉਹ ਕੌਮੀ ਚਾਨਣ-ਮੁਨਾਰਾ ਹੋ ਨਿੱਬੜਨਗੇ। ■

# ਅਕਿਰਤਘਣਤਾ

*-ਡਾ. ਜਸਵੰਤ ਸਿੰਘ ਨੇਕੀ**

ਬਾਰਸ਼ਾਂ ਦੇ ਦਿਨ ਸਨ। ਸੜਕਾਂ ਉੱਤੇ ਚਿੱਕੜ ਤੇ ਟੋਭਿਆਂ ਵਿਚ ਪਾਣੀ ਭਰਿਆ ਪਿਆ ਸੀ। ਇਕ ਸੂਰਮਾ ਸਿੰਘ (ਨੇਤਰਹੀਣ ਸਿੰਘ) ਸੜਕ ਦੇ ਪਾਰ ਜਾਣ ਲਈ ਖੜਾ ਸੀ। ਹੱਥ ਵਿਚ ਉਸ ਦੇ ਚਿੱਟੀ ਛੜੀ ਸੀ, ਪਰ ਆਵਾਜਾਈ ਤੋਂ ਡਰਦਾ ਥਾਏਂ ਖਲੋਤਾ ਸੀ। ਮੈਂ ਉਸ ਦੇ ਲਾਗੇ ਹੋਇਆ ਤੇ ਪੁੱਛਿਆ, "ਤੁਸਾਂ ਸੜਕ ਦੇ ਪਾਰਲੇ ਪਾਸੇ ਜਾਣਾ ਹੈ? ਮੈਂ ਆਪ ਦੀ ਮਦਦ ਕਰ ਸਕਦਾ ਹਾਂ?" ਉਸ ਨੇ ਮੇਰਾ ਹੱਥ ਫੜ ਲਿਆ ਤੇ ਹੌਲੀ ਹੌਲੀ, ਬਚਦੇ ਬਚਾਂਦੇ ਅਸੀਂ ਸੜਕ ਦੇ ਪਾਰ ਹੋ ਗਏ। ਸੂਰਮਾ ਸਿੰਘ ਕਹਿਣ ਲੱਗਾ, "ਗੁਰਦੁਆਰਾ ਏਸੇ ਪਾਸੇ ਹੀ ਹੈ ਨਾ?" ਮੈਂ ਕਿਹਾ, "ਗੁਰਦੁਆਰਾ ਤਾਂ ਪਰਲੇ ਪਾਸੇ ਹੀ ਆਉਣਾ ਸੀ।" ਸੋ ਮੈਂ ਦੋਬਾਰਾ ਉਸ ਨੂੰ ਸੜਕ ਪਾਰ ਕਰਵਾ ਕੇ, ਫਿਰ ਗੁਰਦੁਆਰੇ ਤਕ ਲੈ ਗਿਆ। ਗੁਰਦੁਆਰੇ ਦਾ ਆਂਗਨ ਬੜਾ ਖੁਲ੍ਹਾ ਸੀ। ਉਸ ਵਿਚ ਖਲੋਤਿਆਂ ਜਦ ਮੈਂ ਅਸਮਾਨ ਵੱਲ ਵੇਖਿਆ ਤਾਂ ਬੱਦਲੀ ਦੇ ਫੰਭੇ ਇਕ ਦੂਜੇ ਨੂੰ ਬਾਹਾਂ ਵਿਚ ਲੈਂਦੇ ਜਾਂ ਇਕ ਦੂਏ ਦਾ ਮੂੰਹ ਚੁੰਮਦੇ ਦਿੱਸੇ। ਪੰਛੀਆਂ ਦਾ ਇਕ ਝੁੰਡ ਵੀ ਗੁਰਦੁਆਰੇ ਦੇ ਵਿਹੜੇ ਵਿਚ ਖਲੋਤੇ ਨਿੰਮ ਦੇ ਬ੍ਰਿਛਾਂ ਤੋਂ ਉਡ ਕੇ ਮੇਰੀਆਂ ਨਜ਼ਰਾਂ ਅੱਗੋਂ ਦੀ ਹੋ ਕੇ ਵਾਪਸ ਬ੍ਰਿਛਾਂ 'ਤੇ ਪਰਤ ਕੇ ਬਹਿ ਗਿਆ। ਬ੍ਰਿਛ ਦੀ ਜ਼ੇਰ ਦਰਖ਼ਤੀ ਵਿਚ ਫਰਸ਼ੀ ਫੁੱਲ ਕਈ ਰੰਗਾਂ ਦੇ ਖਿੜੇ ਹੋਏ ਸਨ।

ਕੁਝ ਬੱਚੇ ਉੱਥੇ ਆਪਸ ਵਿਚ ਗੱਲਾਂ ਕਰਦੇ ਬਾਰ-ਬਾਰ ਇਕ ਦੂਜੇ ਨਾਲ ਹੱਥ ਮਿਲਾ ਰਹੇ ਸਨ ਤੇ ਫਿਰ ਮੁਸਕ੍ਰਾ ਰਹੇ ਸਨ। ਮੈਂ ਸੋਚਿਆ, ਮੈਂ ਤਾਂ ਇਹ ਦ੍ਰਿਸ਼ ਮਾਣ ਰਿਹਾ ਹਾਂ। ਉਹ ਸੂਰਮਾ ਸਿੰਘ ਤਾਂ ਇਸ ਖੁਸ਼ੀ ਤੋਂ ਵੰਚਿਤ ਹੈ। ਮੈਂ ਰੱਬ ਦਾ ਧੰਨਵਾਦ ਕੀਤਾ ਕਿ ਉਸ ਨੇ ਨੇਤ੍ਰਾਂ ਦੀ ਦਾਤ ਮੈਨੂੰ ਦਿੱਤੀ ਹੋਈ ਹੈ। ਫਿਰ ਜਿਉਂ ਜਿਉਂ ਸੋਚੀ ਜਾਵਾਂ ਹੋਰ ਤੋਂ ਹੋਰ ਦਾਤਾਂ ਨਜ਼ਰੀਂ ਆਈ ਜਾਣ। ਮੈਂ ਸੋਚਿਆ "ਕਿਤਨਾ ਅਕਿਰਤਘਣ ਹਾਂ, ਮੈਂ ਇਤਨੀਆਂ ਦਾਤਾਂ ਲਈ ਕਦੇ ਕਰਤੇ ਦਾ ਸ਼ੁਕਰਾਨਾ ਨਹੀਂ ਕੀਤਾ।" ਮੇਰੀਆਂ ਅੱਖਾਂ ਇਸ ਅਣਗਹਿਲੀ ਦੇ ਵਿਚਾਰ ਨਾਲ ਸੱਜਲ ਹੋ ਗਈਆਂ। ਤਦ ਸੂਰਮਾ ਸਿੰਘ ਸਹਿਵਨ ਹੀ ਬੋਲ ਪਿਆ, "ਅੱਜ ਬੱਦਲਵਾਈ ਜਾਪਦੀ ਹੈ-- ਹਵਾ ਠੰਢੀ ਵੀ ਹੈ ਤੇ ਇਸ ਵਿਚ ਨਮੀ ਵੀ। ਪੰਛੀ ਵੀ ਚੁਹਕ ਰਹੇ ਹਨ। ਬੱਚੇ ਵੀ ਖੇਡਦੇ ਤੇ ਹੱਸਦੇ ਪਏ ਲਗਦੇ ਹਨ। ਏਥੇ ਤਾਂ ਆਨੰਦ ਵਰਤ ਰਿਹੈ।" ਮੈਂ ਸੋਚਿਆ "ਆਨੰਦ ਮਾਣਨ ਲਈ ਅੱਖਾਂ ਜ਼ਰੂਰੀ ਨਹੀਂ ਹੁੰਦੀਆਂ।" ਪਰ ਮੈਂ ਤਾਂ ਅੱਖਾਂ ਹੁੰਦਿਆਂ ਵੀ ਆਨੰਦ ਘੱਟ ਹੀ ਮਾਣਿਆ ਹੈ। ਇਕ ਵਾਰ ਫਿਰ ਅਕਿਰਤਘਣਤਾ ਦਾ ਅਹਿਸਾਸ ਮੇਰੇ ਅੰਦਰੋਂ ਉੱਠ ਖਲੋਤਾ।

ਪੁਸਤਕ *ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ* ਵਿੱਚੋਂ ਧੰਨਵਾਦ ਸਹਿਤ

■

**ਗੁਰਪੁਰਵਾਸੀ*

# ਗ਼੍ਯਾਤੀ ਦੇ ਵੈਰ ਦਾ ਫਲ

*-ਗਿਆਨੀ ਦਿੱਤ ਸਿੰਘ**

ਹਰ ਇਕ ਪੁਰਖ ਅਪਨੇ ਸ਼ਤ੍ਰੂਆਂ ਤੇ ਡਰਨ ਦਾ ਖਯਾਲ ਰੱਖ ਕੇ ਉਸ ਦਾ ਉਪਾਇ ਸੋਚਦਾ ਰਹਿੰਦਾ ਹੈ। ਨਗਰਾਂ ਦੇ ਲੋਗ ਅਪਨੇ ਧਨ ਮਾਲ ਦੇ ਖੋਹ ਜਾਨ ਵਾਲੇ ਚੋਰ ਅਤੇ ਧਾੜਵੀਆਂ ਤੇ ਡਰ ਕੇ ਨਗਰ ਦੇ ਇਰਦੇ ਗਿਰਦੇ ਇਕ ਵੱਡਾ ਭਾਰੀ ਕੋਟ ਬਨਾ ਲੈਂਦੇ ਹਨ। ਇਸੀ ਤਰ੍ਹਾਂ ਰਾਜੇ ਮਹਾਰਾਜੇ ਅਪਨੇ ਦੁਸ਼ਮਨਾਂ ਤੇ ਡਰ ਕੇ ਕਿਲ੍ਹੇ ਕੋਟ, ਵੱਡੀ ਭਾਰੀ ਫ਼ੌਜਾਂ ਅਤੇ ਸ਼ਸਤ੍ਰ ਅਸਤ੍ਰ ਨੂੰ ਤਿਆਰ-ਬਰ-ਤਿਆਰ ਰੱਖਦੇ ਹਨ ਜਿਸ ਤੇ ਓਹ ਖਿਆਲ ਕਰਦੇ ਹਨ ਕਿ ਇਨ੍ਹਾਂ ਦੀ ਪਕਿਆਈ ਨਾਲ ਵੈਰੀਆਂ ਦਾ ਸਾਡੇ ਪਰ ਕੋਈ ਬਲ ਨਹੀਂ ਪੈ ਸਕੇਗਾ।

ਇਸੀ ਪ੍ਰਕਾਰ ਸਰਦੀ ਦੇ ਬਲ ਨੂੰ, ਜੋ ਹਰ ਇਕ ਪ੍ਰਾਣੀ ਨੂੰ ਦੁੱਖ ਦੇਂਦੀ ਹੈ, ਰੋਕਨ ਲਈ ਪੁਰਸ਼ ਵੱਡੇ ਭਾਰੀ ਲੇਫ ਅਤੇ ਅੰਗੀਠੇ ਅਰ ਕੋਟ ਪਤਲੂਨਾਂ ਦਾ ਸੰਚਨ ਕਰ ਲੈਂਦੇ ਹਨ, ਇਸ ਤੇ ਬਿਨਾ ਗਰਮੀ ਦੇ ਰੋਕਨ ਲਈ ਭੀ ਪੱਖੇ ਠੰਢੇ ਮਕਾਨ ਅਤੇ ਪਾਣੀ ਪੈਦਾ ਕਰਕੇ ਇਸ ਦੇ ਦੁੱਖ ਤੇ ਅਪਨੇ ਆਪ ਨੂੰ ਬਚਾਉਣਾ ਚਾਹੁੰਦੇ ਹਨ।

ਭਾਵੇਂ ਇਨ੍ਹਾਂ ਬਾਹਰਲੀਆਂ ਆਫਤਾਂ ਦਾ ਵੱਡਾ ਭਾਰੀ ਡਰ ਹਰ ਇਕ ਨੂੰ ਹੁੰਦਾ ਹੈ, ਪਰੰਤੂ ਫੇਰ ਭੀ ਉਨ੍ਹਾਂ ਦੇ ਕਾਬੂ ਕਰਨ ਦਾ ਹਰ ਇਕ ਪੁਰਖ ਉਪਾਇ ਰੱਖਦਾ ਹੈ, ਜਿਸ ਤੇ ਓਹ ਸਰਦੀ, ਗਰਮੀ ਅਤੇ ਹੋਰ ਕਈ ਪ੍ਰਕਾਰ ਦੇ ਅਧਭੂਤਕ ਤਾਪ ਅਪਨਾ ਬਲ ਨਹੀਂ ਦਿਖਾ ਸਕਦੇ, ਕਿੰਤੂ ਜਦ ਕਿਸੇ ਪੁਰਖ ਨੂੰ ਅਪਨੇ ਹੀ ਅੰਦਰ ਦੀ ਬੀਮਾਰੀ ਯਾ ਰੋਗ ਆ ਕੇ ਸਤਾਉਂਦਾ ਹੈ ਤਦ ਉਹ ਪੁਰਖ ਛੇਤੀ ਹੀ ਬਲਹੀਨ ਹੋ ਕੇ ਮੌਤ ਦਾ ਸ਼ਕਾਰ ਬਨ ਜਾਂਦਾ ਹੈ, ਜਿਸ ਤੇ ਕਈ ਪ੍ਰਕਾਰ ਦੇ ਉਪਾਓ ਕਰਨੇ ਕਰਕੇ ਕੋਈ ਸੁਭਾਗ ਹੀ ਪੁਰਖ ਤੰਦਰੁਸਤੀ ਨੂੰ ਪਾਉਂਦਾ ਹੈ ਅਤੇ ਜਿਸ ਦੇ ਵਾਸਤੇ ਕਈ ਡਾਕਟਰ ਅਤੇ ਹਕੀਮਾਂ ਨੂੰ ਬੁਲਾਉਂਦਾ ਹੈ।

ਇਸੀ ਪਰਕਾਰ ਜਦ ਕਿਸੇ ਖਾਨਦਾਨ ਯਾ ਕੌਮ ਪਰ ਕੋਈ ਬਾਹਰਲੀ ਬਿਪਤਾ ਰੂਪੀ ਬਿਮਾਰੀ ਪੈਂਦੀ ਹੈ ਤਦ ਓਹ ਖਾਨਦਾਨ ਅਤੇ ਕੌਮ ਉਸ ਤੇ ਅਪਨੇ ਆਪ ਨੂੰ ਕਿਸੇ ਨਾ ਕਿਸੇ ਤਰ੍ਹਾਂ ਬਚਾ ਕੇ ਉਸ ਦੁੱਖ ਨੂੰ ਦੂਰ ਕਰ ਦੇਂਦੀ ਹੈ, ਪਰੰਤੂ ਜਿਸ ਖਾਨਦਾਨ ਤੇ ਕੌਮ ਪਰ ਅਪਨੇ ਭਾਈ ਹੀ ਸ਼ਤ੍ਰੂਆਂ ਨਾਲ ਮਿਲ ਕੇ ਵਿਰੋਧ ਕਮਾਉਨ, ਸੋ ਖਾਨਦਾਨ ਯਾ ਕੌਮ ਧੂੰਏਂ ਦੇ ਬੱਦਲਾਂ ਸਮਾਨ ਦੇਖਦੇ-ਦੇਖਦੇ ਹੀ ਨਸ਼ਟ ਹੋ ਜਾਂਦਾ ਹੈ। ਕੈਰਵਾਂ ਅਤੇ ਯਾਦਵਾਂ ਦੇ ਨਾਲ ਇਸ ਦੁਨੀਆ ਭਰ ਵਿਚ ਅਜਿਹਾ ਕੋਈ ਰਾਜਾ ਮਹਾਰਾਜਾ ਨਹੀਂ ਸੀ ਜੋ ਲੜ ਕੇ ਫਤੇ ਪਾਉਂਦਾ, ਪਰੰਤੂ ਉਨ੍ਹਾਂ ਦੇ ਗ਼੍ਯਾਤੀ ਵਾਲੇ ਵੈਰ ਨਾਲ ਇਸ ਸੰਸਾਰ

**ਗੁਰਪੁਰਵਾਸੀ*

’ਤੇ ਉਨ੍ਹਾਂ ਦਾ ਨਾਉਂ ਨਸ਼ਾਨ ਗੁਵਾ ਦਿੱਤਾ, ਇਸੀ ਪ੍ਰਕਾਰ ਬਾਲੀ ਸੁਗ੍ਰੀਵ ਦੇ ਜ਼ਾਤੀ ਵੈਰ ਨੇ ਉਨ੍ਹਾਂ ਦੇ ਰਾਜ ਨੂੰ ਘਾਟੇ ਵਿਚ ਪਾਇਆ ਅਰ ਰਾਵਨ ਦੇ ਨਾਲ ਮਦੋਦਰੀ ਅਤੇ ਭਭੀਖਨ ਦੇ ਵਿਰੋਧ ਨੇ ਲੰਕਾ ਦਾ ਜੰਗ ਰਾਮ ਚੰਦਰ ਕੋਲੋਂ ਜਿਤਾ ਕੇ ਅਪਨੇ ਹੀ ਸੰਬੰਧੀ ਨੂੰ ਮਰਵਾਇਆ।

ਇਸ ਪਰ ਲੋਕ ਅਖਾਵਤ ਕਰਦੇ ਹਨ ਕਿ ਇਕ ਬ੍ਰਿਖ ਨੇ ਬਣ ਨੂੰ ਖ਼ਬਰ ਦਿੱਤੀ ਕਿ ਭਾਈ ਸਾਡੇ ਪਰ ਇਕ ਵੱਡੀ ਭਾਰੀ ਬਿਪਤਾ ਪੈਣ ਵਾਲੀ ਹੈ ਜਿਸ ਤੇ ਅਸੀਂ ਨਹੀਂ ਬਚੇਂਗੇ, ਸੋ ਇਹ ਹੈ ਜੋ ਕੁਹਾੜਿਆਂ ਦੇ ਗੱਡੇ ਭਰੇ ਹੋਏ ਸਾਡੇ ਕੱਟਨੇ ਵਾਸਤੇ ਆ ਰਹੇ ਹਨ। ਜਿਸ ਪਰ ਬਣ ਦੇ ਰੁੱਖਾਂ ਨੇ ਕਿਹਾ ਕਿ ਤੁਸੀਂ ਉਨ੍ਹਾਂ ਤੇ ਰੱਤੀ ਭੀ ਨਾ ਡਰੋ ਕਿਉਂ ਜੋ ਸਾਡਾ ਆਪਸ ਦਾ ਮਿਲਾਪ ਉਨ੍ਹਾ ਦੀ ਸਮਰੱਥਾ ਨੂੰ ਨਹੀਂ ਚਲਨੇ ਦੇਵੇਗਾ, ਜਿਸ ਪਰ ਉਸ ਰੁੱਖ ਨੇ ਆਖਿਆ ਕਿ ਗੱਲ ਤਾਂ ਠੀਕ ਹੈ, ਪਰ ਉਨ੍ਹਾਂ ਦੇ ਨਾਲ ਸਾਡੇ ਜ਼ਾਤੀ ਭਾਈ ਹੀ ਮਦਦਗਾਰ ਹੋ ਗਏ ਹਨ ਜੋ ਦਸਤੇ ਬਨ ਕੇ ਉਨ੍ਹਾਂ ਵਿਚ ਜਾਇ ਪਏ ਹਨ। ਇਸ ਗੱਲ ਨੂੰ ਸੁਨ ਕੇ ਬਣ ਦੇ ਸਾਰੇ ਰੁੱਖ ਕੰਬ ਗਏ ਅਤੇ ਆਖਨ ਲੱਗੇ ਕਿ ਬੇਸ਼ੱਕ ਜ਼ਾਤੀ ਦਾ ਵੈਰ ਕੁਲ ਦੇ ਨਸ਼ਟ ਕਰਨ ਲਈ ਬਹੁਤ ਬੁਰਾ ਹੁੰਦਾ ਹੈ ਸੋ ਉਸ ਤੇ ਅਸੀਂ ਨਹੀਂ ਬਚਾਂਗੇ।

ਇਸ ਦ੍ਰਿਸ਼ਟਾਂਤ ਤੇ ਸਿੱਧ ਹੁੰਦਾ ਹੈ ਕਿ ਜ਼ਾਤੀ ਦਾ ਵੈਰ ਹੀ ਕੁਲ ਦੇ ਨਸ਼ਟ ਕਰਨ ਦਾ ਇਕ ਪੂਰਾ-ਪੂਰਾ ਸਾਧਨ ਹੈ ਜੈਸਾ ਕਿ ਉੱਪਰ ਆਖਿਆ ਗਿਆ ਹੈ ਜਿਸ ਤੇ ਅਸੀਂ ਇਹੋ ਦ੍ਰਿਸ਼ਟਾਂਤ ਖਾਲਸਾ ਕੌਮ ਪਰ ਘਟਾ ਕੇ ਦੇਖ ਸਕਦੇ ਹਾਂ ਕਿ ਖਾਲਸਾ ਕੌਮ ਤੇ ਸਤ ਧਰਮ ਨੂੰ ਵਿਗਾੜਨ ਵਾਸਤੇ ਕੋਈ ਅੰਨਧਰਮੀ ਸਮਰੱਥਾ ਨਹੀਂ ਹੈ, ਕਿਉਂ ਕਿ ਇਸ ਦੇ ਅਸੂਲ ਅਜਿਹੇ ਪੱਕੇ ਅਤੇ ਸੱਚੇ ਹਨ ਜਿਨ੍ਹਾਂ ਦੇ ਉੱਪਰ ਚਲਨੇ ਕਰਕੇ ਪੁਰਖ ਸ਼ਰੀਰਕ ਅਤੇ ਧਾਰਮਕ ਬਲ ਨੂੰ ਪਾ ਕੇ ਸੱਚਾ ਸੂਰਬੀਰ ਬਨ ਸਕਦਾ ਹੈ, ਪਰੰਤੂ ਜਦ ਸਾਡੇ ਸਿੰਘ ਭਾਈ ਹੀ ਅੰਨਮਤੀਆਂ ਦੇ ਨਾਲ ਖਾਲਸਾ ਧਰਮ ਦੇ ਦੂਰ ਕਰਨ ਲਈ ਸਹਾਈ ਹੋ ਜਾਂਦੇ ਹਨ ਤਦ ਖਾਲਸਾ ਕੌਮ ਦੇ ਪਿਆਰਿਆਂ ਨੂੰ ਕਈ ਪ੍ਰਕਾਰ ਦਾ ਡਰ ਹੋ ਜਾਂਦਾ ਹੈ।

ਅਸੀਂ ਆਸ਼ਾ ਰੱਖਦੇ ਹਾਂ ਜੋ ਸਾਡੇ ਭਾਈ ਜ਼ਾਤੀ ਦੇ ਵਿਰੋਧ ਨੂੰ ਜ਼ਰੂਰ ਦੂਰ ਕਰਨਗੇ ਜਿਸ ਤੇ ਇਹ ਕੌਮ ਸਮਰੱਥਾਵਾਨ ਹੋ ਕੇ ਸੰਸਾਰ ਪਰ ਬ੍ਰਾਜਮਾਨ ਰਹੇ।

*(ਖਾਲਸਾ ਅਖ਼ਬਾਰ ਲਾਹੌਰ, ੬ ਨਵੰਬਰ, ੧੮੯੬, ਪੰਨਾ ੩)*

ਡਾ. ਇੰਦਰਜੀਤ ਸਿੰਘ ਗੋਗੋਆਣੀ ਦੁਆਰਾ ਸੰਪਾਦਤ ਪੁਸਤਕ *ਗਿਆਨੀ ਦਿੱਤ ਸਿੰਘ ਤੇ ਸਿੱਖ ਮਸਲੇ* ਵਿੱਚੋਂ ਧੰਨਵਾਦ ਸਹਿਤ।

■

# ਬੰਦਾ ਬਹਾਦਰ ਦੇ ਨਾਮ ਨਾਲ 'ਸਿੰਘ' ਪਦ ਦੀ ਉੱਚਿਤਤਾ

*-ਡਾ. ਬਲਵੰਤ ਸਿੰਘ**

ਪਿੱਛੇ ਜਿਹੇ ਪੰਜਾਬੀ ਟ੍ਰਿਬਿਊਨ ਵਿਚ ਛੇੜੇ ਸੰਵਾਦ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਬਾਰੇ ਪਾਠਕਾਂ ਨੂੰ ਬੜੀ ਦੁਚਿੱਤੀ ਵਿਚ ਪਾਇਆ ਹੈ। ਮਸਲਨ ੩੦ ਮਈ, ੨੦੧੬ ਦੇ ਅੰਕ ਵਿਚ ਤੇਜਵਿੰਦਰ ਨਾਮ ਦੀ ਇਕ ਬੀਬੀ ਨੇ ਸਵਾਲ ਉਠਾਇਆ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ 'ਸਿੰਘ' ਪਦ ਦਾ ਪ੍ਰਯੋਗ ਇਤਿਹਾਸਿਕ ਤੌਰ 'ਤੇ ਨਿਰਾਧਾਰ ਤੇ ਅਣਉੱਚਿਤ ਹੈ। ਏਸੇ ਸੰਦਰਭ ਵਿਚ ਪੰਜਾਬ ਸਰਕਾਰ ਦੇ ਉਚੇਰੀ ਸਿੱਖਿਆ ਦੇ ਸਾਬਕਾ ਸੈਕਟਰੀ, ਨ੍ਰਿਪਇੰਦਰ ਰਤਨ ਨੇ ੭ ਜੂਨ, ੨੦੧੬ ਦੇ ਅੰਕ ਵਿਚ ਇਹ ਦਾਅਵਾ ਕੀਤਾ ਹੈ ਕਿ "੭੦ਵਿਆਂ ਵਿਚ ਪ੍ਰੋ. ਗੰਡਾ ਸਿੰਘ ਤੇ ਪ੍ਰੋ. ਗੁਰਚਰਨ ਸਿੰਘ ਮਹਿੰਦਰਾ ਕਾਲਜ ਅਤੇ ਇਨ੍ਹਾਂ ਦੇ ਚੇਲਿਆਂ ਨੇ ਬੰਦਾ ਬਹਾਦਰ ਨੂੰ ਸਿੰਘ ਸਜਾਉਣ, ਲਿਖਣ ਅਤੇ ਪ੍ਰਚਾਰਨ ਦੀ ਪ੍ਰਕ੍ਰਿਆ ਸ਼ੁਰੂ ਕੀਤੀ ਸੀ। ਉਦੋਂ ਤਕ ਕਿਸੇ ਵੀ ਬੋਲੀ ਵਿਚ ਛਪੀ ਇਤਿਹਾਸ ਦੀ ਕਿਸੇ ਵੀ ਕਿਤਾਬ ਵਿਚ ਬੰਦਾ ਬਹਾਦਰ ਨਾਲ ਸਿੰਘ ਸ਼ਬਦ ਦੀ ਵਰਤੋਂ ਨਹੀਂ ਹੋਈ।" ਉਨ੍ਹਾਂ ਨੇ ਡਾ. ਹਰੀ ਰਾਮ ਗੁਪਤਾ ਦਾ ਹਵਾਲਾ ਦੇ ਕੇ ਗੁਰਪੁਰਵਾਸੀ ਪ੍ਰੋ. ਗੰਡਾ ਸਿੰਘ ਦੀ ਇਤਿਹਾਸਕਾਰੀ ਉੱਪਰ ਪ੍ਰਸ਼ਨ ਚਿੰਨ੍ਹ ਵੀ ਖੜ੍ਹੇ ਕੀਤੇ ਹਨ। ਇਸ ਮੁੱਦੇ ਨੂੰ ਉਠਾਉਣ ਵਾਲੀ ਲੇਖਿਕਾ, ਤੇਜਵਿੰਦਰ ਨੇ ੨੮ ਜੂਨ, ੨੦੧੬ ਦੇ ਅੰਕ ਵਿਚ ਲਿਖ ਮਾਰਿਆ ਕਿ "ਜਿਨ੍ਹਾਂ (ਪ੍ਰੋ. ਗੰਡਾ ਸਿੰਘ) ਦੇ ਹੱਥ ਸੁੰਢ ਦੀ ਗੰਢੀ ਆ ਗਈ ਉਨ੍ਹਾਂ ਨੇ ਸ਼ੋਹਰਤਾਂ, ਖ਼ਿਤਾਬਾਂ ਜਾ ਅਹੁਦਿਆਂ ਲਈ ਆਪਣੇ ਫੈਸਲਿਆਂ, ਕਥਨਾਂ ਤੇ ਲਿਖਤਾਂ ਰਾਹੀਂ ਸਿੱਖੀ ਦੇ ਵਿਸ਼ਾਲ ਬਰੋਟੇ ਨੂੰ ਇਕ ਗਮਲੇ ਵਿਚ ਟਰਾਂਸਪਲਾਂਟ ਕਰ ਦਿੱਤਾ ਜੋ ਵੇਲੇ ਦੇ ਸਿਆਸਤਦਾਨਾਂ ਦੀ ਸਿਆਸੀ ਹਰਿਆਵਲ ਬਣਾਈ ਰੱਖਣ ਲਈ ਕਾਫ਼ੀ ਸੀ ਅਤੇ ਹੈ। ਕਿਸੇ ਪਲੇਟਫਾਰਮ 'ਤੇ ਖੜ੍ਹ ਕੇ ਸੌੜੇ ਹਿੱਤਾਂ ਲਈ ਤੱਥਾਂ ਨੂੰ ਤੋੜ-ਮਰੋੜ ਕੇ ਖੁਦ ਹੀ ਸਹੀ ਜਾਪਦੇ ਢੰਗ ਨਾਲ ਪ੍ਰਚਾਰਨਾ ਤੇ ਇਤਿਹਾਸ ਦਾ ਅੰਗ ਬਣਾਉਣਾ ਜਾਂ ਉਸ ਦੀ ਹਾਮੀ ਭਰਨੀ ਆਉਣ ਵਾਲੇ ਸਮਿਆਂ ਨਾਲ ਦਗ਼ਾ ਹੈ। ਫਿਰ ਇਹ ਗੱਲ ਭਾਵੇਂ ਡਾ. ਗੰਡਾ ਸਿੰਘ ਵਰਗੇ ਨਾਮਵਰ ਇਤਿਹਾਸਕਾਰ ਨੇ ਹੀ ਕਿਉਂ ਨਾ ਕੀਤੀ ਹੋਵੇ। . . . ਮੇਰਾ ਸਵਾਲ ਇਹ ਹੈ ਕਿ ਜੋ ਸ਼ਖ਼ਸ ੨੫੦ ਵਰ੍ਹਿਆਂ ਤੋਂ ਵੀ ਵੱਧ ਵਰ੍ਹਿਆਂ ਤਕ ਪੰਜਾਬੀ ਸਾਹਿਤ, ਇਤਿਹਾਸ ਤੇ ਸੱਭਿਆਚਾਰ ਵਿਚ ਬੰਦਾ ਬਹਾਦੁਰ ਦੇ ਨਾਮ ਨਾਲ ਸਤਿਕਾਰਿਆ ਜਾਂਦਾ ਰਿਹਾ ਉਸ ਦੇ ਨਾਮ ਦੇ ਨਾਲ 'ਸਿੰਘ' ਸ਼ਬਦ ਜੋੜਨ ਦੀ ਕੀ ਮਜ਼ਬੂਰੀ,

*ਸਾਬਕਾ ਡਾਇਰੈਕਟਰ, ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ। ਮੋ:+੯੧੯੮੫੫੦-੫੭੬੨੪

ਜ਼ਰੂਰਤ, ਮਨਸ਼ਾ ਜਾਂ ਰਾਜਨੀਤੀ ਰਹੀ ਹੈ?" ਲੇਖਿਕਾ ਦਾ ਖਿਆਲ ਹੈ ਕਿ "ਇਹ ਛੋਟਾ ਜਿਹਾ ਅਤੇ ਨਿਗੂਣਾ ਜਾਪਦਾ ਮੁੱਦਾ ਸਿੱਖ ਦਰਸ਼ਨ ਤੇ ਇਤਿਹਾਸ ਨੂੰ ਸੌੜੀ ਵਲਗਣ ਵਿਚ ਵਲਦਾ ਹੈ।"

ਸਪੱਸ਼ਟ ਹੈ ਕਿ ਤੇਜਵਿੰਦਰ ਤੇ ਨ੍ਰਿਪਇੰਦਰ ਰਤਨ ਨੇ ਪ੍ਰੋ. ਗੰਡਾ ਸਿੰਘ ਦੀ ਇਤਿਹਾਸਕਾਰੀ ਉੱਪਰ ਗੰਭੀਰ ਦੋਸ਼ਾਰੋਪਣ ਕੀਤੇ ਹਨ ਅਤੇ ਉਨ੍ਹਾਂ ਦੀ ਖੋਜ ਨੂੰ ਰਾਜਨੀਤੀ ਤੋਂ ਪ੍ਰੇਰਿਤ ਅਤੇ ਇਤਿਹਾਸ ਨੂੰ ਦਾਗ਼ੀ ਕਰਨ ਦਾ ਇਲਜ਼ਾਮ ਵੀ ਲਾਇਆ ਹੈ। ਇਹ ਪ੍ਰੋ. ਗੰਡਾ ਸਿੰਘ ਵਰਗੇ ਨਿਸ਼ਕਾਮ, ਈਮਾਨਦਾਰ, ਨਿਰਪੱਖ ਤੇ ਪ੍ਰਤਿਭਾਸ਼ਾਲੀ ਇਤਿਹਾਸਕਾਰ ਨਾਲ ਬੜੀ ਬੇਇਨਸਾਫ਼ੀ ਤੇ ਨਿਰਾਦਰ ਹੈ। ਮੈਨੂੰ ਪੂਰਾ ਯਕੀਨ ਹੈ ਕਿ ਜੇਕਰ ਉਹ ਇਸ ਜਹਾਨ ਵਿਚ ਹੁੰਦੇ ਤਾਂ ਉਨ੍ਹਾਂ ਨੇ ਇਸ ਸਵਾਲ ਦਾ ਜਵਾਬ ਜ਼ਰੂਰ ਦੇ ਦੇਣਾ ਸੀ। ਕੀ ਇਸ ਵਿਵਾਦ ਰਾਹੀਂ ਪ੍ਰਗਟਾਏ ਵਿਚਾਰ ਤੇ ਧਾਰਨਾਵਾਂ ਜਿਵੇਂ 'ਸਿੰਘ' ਪਦ ਦਾ ਪ੍ਰਯੋਗ "ਸਿੱਖੀ ਦੇ ਵਿਸ਼ਾਲ ਬਰੋਟੇ ਨੂੰ ਇਕ ਗਮਲੇ ਵਿਚ ਟਰਾਂਸਪਲਾਂਟ ਕਰ ਦਿੱਤਾ" ਅਤੇ ਇਹ "ਸਿੱਖ ਦਰਸ਼ਨ ਤੇ ਇਤਿਹਾਸ ਨੂੰ ਸੌੜੀ ਵਲਗਣ ਵਿਚ ਵਲਦਾ ਹੈ" ਸ੍ਰੀ ਗੁਰੂ ਗੋਬਿੰਦ ਸਿੰਘ ਦੁਆਰਾ ਖਾਲਸਾ ਦੀ ਸਾਜਨਾ ਰਾਹੀਂ ਸਿੱਖਾਂ ਨੂੰ 'ਸਿੰਘ' ਦੀ ਉਪਾਧੀ ਬਖਸ਼ਿਸ਼ ਕਰਨ ਦੇ ਇਤਿਹਾਸਿਕ ਕਾਰਨਾਮੇ ਨੂੰ ਅਣਉੱਚਿਤ ਤੇ ਬੇਲੋੜਾ ਸਿੱਧ ਕਰਨ ਦੀ ਕੋਸ਼ਿਸ਼ ਨਹੀਂ ਹੈ? ਇਹ ਉਹੀ ਸਵਾਲ ਹਨ ਜੋ ਕੁਝ ਵਿਦਵਾਨ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚਕਾਰ ਫਰਕ ਪ੍ਰਗਟਾਉਣ ਲਈ ਬੜੀ ਦੇਰ ਤੋਂ ਉਠਾਉਂਦੇ ਆ ਰਹੇ ਹਨ। ਉਨ੍ਹਾਂ ਦੇ ਖਿਆਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਰਾਹੀਂ ਸਿੱਖੀ ਨੂੰ ਇਕ ਸੌੜੀ ਵਲਗਣ ਵਿਚ ਜਕੜ ਦਿੱਤਾ, ਜੋ ਕਿ ਤਰਕਸੰਗਤ ਨਹੀਂ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ 'ਸਿੰਘ' ਪਦ ਦਾ ਪ੍ਰਯੋਗ ਉਸ ਦੁਆਰਾ ਖੰਡੇ ਦੀ ਪਾਹੁਲ ਲੈਣ ਤੇ ਖਾਲਸਾਈ ਰਹਿਤ ਧਾਰਨ ਕਰਨ ਦੇ ਮੁੱਦੇ ਨਾਲ ਜੁੜਿਆ ਹੋਇਆ ਹੈ। ਨ੍ਰਿਪਇੰਦਰ ਰਤਨ ਨੂੰ ਗਿਆਤ ਹੋਣਾ ਚਾਹੀਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ 'ਸਿੰਘ' ਪਦ ਦਾ ਪ੍ਰਯੋਗ ੭੦ ਵਿਆਂ ਵਿਚ ਨਹੀਂ ਬਲਕਿ ਉਸ ਤੋਂ ਬਹੁਤ ਪਹਿਲੇ ਹੋ ਗਿਆ ਸੀ। ਸਿੱਖ ਸਰੋਤਾਂ ਦੇ ਅਧਿਐਨ ਉਪਰੰਤ ਜਦ ਪ੍ਰੋ. ਗੰਡਾ ਸਿੰਘ ਨੂੰ ਇਹ ਯਕੀਨ ਹੋ ਗਿਆ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਖਾਲਸਾਈ ਰਹਿਤ ਦਾ ਧਾਰਨੀ ਸੀ ਤਾਂ ਉਨ੍ਹਾਂ ਨੇ ੧੯੩੪ ਈ. ਵਿਚ *'A Short Life Sketch of Banda Singh popularly known as Banda Bahadur'* ਨਾਮੀ ਇਕ ਕਿਤਾਬ ਵੀ ਲਿਖੀ ਸੀ।

ਇਤਿਹਾਸਕਾਰ ਜਾਣਦੇ ਹਨ ਕਿ ਖੋਜ ਖੜੋਤ ਨਹੀਂ ਬਲਕਿ ਗਤੀਸ਼ੀਲ ਤੇ ਵਿਕਾਸਸ਼ੀਲ ਪ੍ਰਕ੍ਰਿਆ ਹੈ। ਇਹ ਹਮੇਸ਼ਾ ਪ੍ਰਗਤੀ ਕਰਦੀ ਰਹਿੰਦੀ ਹੈ ਕਿਉਂਕਿ ਨਵੇਂ ਤੱਥਾਂ ਤੇ ਸਰੋਤਾਂ ਦੇ ਆਧਾਰ 'ਤੇ ਪੁਰਾਣੀਆਂ ਮਾਨਤਾਵਾਂ ਤੇ ਧਾਰਨਾਵਾਂ ਬਦਲਦੀਆਂ

ਰਹਿੰਦੀਆਂ ਹਨ। ਚੰਗੀ ਇਤਿਹਾਸਕਾਰੀ ਪੂਰਵ-ਨਿਸ਼ਚਿਤ ਧਾਰਨਾਵਾਂ ਤੇ ਪੱਖਪਾਤੀ ਦ੍ਰਿਸ਼ਟੀਕੋਣ ਤੋਂ ਮੁਕਤ ਹੁੰਦੀ ਹੋਈ ਨਿਰਪੱਖ ਤੇ ਈਮਾਨਦਾਰੀ ਸਹਿਤ ਪ੍ਰਸਤੁਤ ਕੀਤੇ ਸਬੂਤਾਂ 'ਤੇ ਆਧਾਰਿਤ ਹੁੰਦੀ ਹੈ। ਇਸ ਵਿਚ ਇਤਿਹਾਸਕਾਰ ਦੀ ਸਰੋਤਾਂ ਤਕ ਰਸਾਈ ਵਿਚ ਕੀਤੀ ਮਿਹਨਤ, ਸਬੂਤਾਂ ਦੀ ਪੁਣ-ਛਾਣ, ਸਭਨਾਂ ਪੱਖਾਂ ਤੋਂ ਪੜਚੋਲ ਕਰਨ ਦੀ ਪ੍ਰਤਿਭਾ ਅਤੇ ਇਨ੍ਹਾਂ ਨੂੰ ਤਰਕਸੰਗਤ ਤਰੀਕੇ ਨਾਲ ਪ੍ਰਸਤੁਤ ਕਰਨ ਦੀ ਕਲਾ ਬੜੀ ਭੂਮਿਕਾ ਨਿਭਾਉਂਦੇ ਹਨ। ਉੱਕਤ ਗੁਣਾਂ ਤੋਂ ਊਣੀ ਇਤਿਹਾਸਕਾਰੀ ਅਲਪ ਅਰਸੇ ਦੀ ਮਹਿਮਾਨ ਹੁੰਦੀ ਹੈ ਚੁਨਾਂਚਿ ਜਲਦੀ ਹੀ ਬੋਦੀ ਤੇ ਬੁਸ ਜਾਂਦੀ ਹੈ ਭਾਵ ਕਿਸੇ ਕੰਮ ਦੀ ਨਹੀਂ ਰਹਿੰਦੀ ਜਦੋਂ ਕਿ ਉੱਤਮ ਗੁਣਾਂ ਨਾਲ ਭਰਪੂਰ ਇਤਿਹਾਸਕਾਰੀ ਦੀਆਂ ਰਚਨਾਵਾਂ ਕਲਾਸਕੀ ਦਰਜਾ ਗ੍ਰਹਿਣ ਕਰ ਲੈਂਦੀਆਂ ਹਨ। ਪ੍ਰੋ. ਗੰਡਾ ਸਿੰਘ ਦੀਆਂ ਸਿੱਖ/ਪੰਜਾਬ ਦੇ ਇਤਿਹਾਸ ਬਾਰੇ ਪੁਸਤਕਾਂ ਏਸੇ ਵੰਨਗੀ ਦੀਆਂ ਹਨ। ਸਿੱਖ ਧਰਮ ਅਧਿਐਨ ਦਾ ਵਿਸ਼ਾ, ਜਿਸ ਵਿਚ ਮੁੱਖ ਤੌਰ 'ਤੇ ਸਿੱਖ ਧਰਮ-ਦਰਸ਼ਨ, ਸਿੱਖ ਇਤਿਹਾਸ ਤੇ ਸਿੱਖ ਸਾਹਿਤ ਦੇ ਵਿਸ਼ੇ ਓਤਪੋਤ ਹਨ, ਨੇ ਪਿਛਲੇ ਅਰਸੇ ਦੌਰਾਨ ਕਾਫ਼ੀ ਪ੍ਰਗਤੀ ਕੀਤੀ ਹੈ। ਸਿੱਖ ਇਤਿਹਾਸ ਦੇ ਫ਼ਾਰਸੀ ਵਿਚ ਬਹੁਤ ਸਾਰੇ ਅਣਗੌਲੇ ਸਰੋਤ ਸਾਹਮਣੇ ਆਏ ਹਨ ਅਤੇ ਇਨ੍ਹਾਂ ਦੇ ਪੰਜਾਬੀ ਅਨੁਵਾਦ ਵੀ ਹੋ ਚੁੱਕੇ ਹਨ। ਜਦੋਂ ਕਿ ਪਹਿਲੇ ਤੋਂ ਗਿਆਤ ਸਰੋਤਾਂ ਦੀ ਪੁਨਰ-ਵਿਆਖਿਆ ਤੇ ਮੁੜ-ਮੁਲੰਕਣ ਵੀ ਜਾਰੀ ਹੈ। ਇਸ ਲਈ ਸਵਾਲ ਦਾਗ਼ਣ ਤੋਂ ਪਹਿਲੇ ਜੇਕਰ ਮੁਕੰਮਲ ਜਾਣਕਾਰੀ ਪ੍ਰਾਪਤ ਕਰ ਲਈ ਜਾਵੇ ਤਾਂ ਬਿਹਤਰ ਹੈ, ਨਹੀਂ ਤਾਂ ਸਵਾਲ ਸਿਰਫ਼ ਸ਼ੋਹਰਤ ਗ੍ਰਹਿਣ ਕਰਨ ਤੇ ਵਿਵਾਦ ਛੇੜਨ ਦੀ ਲਾਲਸਾ ਤਕ ਸੀਮਿਤ ਹੋ ਜਾਂਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਨਾਮ ਬਾਰੇ ਛੇੜਿਆ ਉਪਰੋਕਤ ਵਿਵਾਦ ਅਧੂਰੇ ਗਿਆਨ ਤੇ ਨਿੱਜੀ ਉਲਾਰੂ ਬਿਰਤੀ ਦੀ ਹੂੰਝਾ-ਫੇਰ ਬਿਆਨਬਾਜ਼ੀ ਦਾ ਪ੍ਰਗਟਾਵਾ ਹੈ ਜਿਸ ਦੀ ਨਵਿਰਤੀ ਲਈ ਹੱਥਲਾ ਮਜ਼ਮੂਨ ਛੋਹਿਆ ਗਿਆ ਹੈ।

ਆਮ ਤੌਰ 'ਤੇ ਕਿਸੇ ਵੀ ਵਿਸ਼ੇ ਦੀ ਪਹਿਲੀ ਤੇ ਮੁੱਢਲੀ ਜਾਣਕਾਰੀ ਗ੍ਰਹਿਣ ਕਰਨ ਲਈ ਸੰਦਰਭ ਗ੍ਰੰਥਾਂ/ਵਿਸ਼ਵ-ਕੋਸ਼ਾਂ ਦਾ ਸਹਾਰਾ ਲਿਆ ਜਾਂਦਾ ਹੈ। ਸਿੱਖ ਧਰਮ ਤੇ ਇਤਿਹਾਸ ਬਾਰੇ ਇਸ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਦਾ 'ਮਹਾਨ ਕੋਸ਼' ਬੜੀ ਕਾਰਗਰ ਕ੍ਰਿਤ ਹੈ। ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਸੰਬੰਧੀ ਉਲੇਖ ਹੈ ਕਿ ਲਛਮਨ ਦੇਵ ਤੋਂ ਮਾਧੋ ਦਾਸ ਬਣੇ ਸਾਧੂ ਨੂੰ ਨਾਂਦੇੜ ਵਿਖੇ ਕਲਗੀਧਰ ਨੇ ਅੰਮ੍ਰਿਤ ਛਕਾ ਕੇ ਨਾਉਂ ਗੁਰਬਖ਼ਸ਼ ਸਿੰਘ ਰੱਖਿਆ ਪਰ ਪੰਥ ਵਿਚ ਪ੍ਰਸਿੱਧ ਨਾਮ 'ਬੰਦਾ' ਹੀ ਰਿਹਾ (ਪੰਨੇ ੮੯੪, ੧੨੨੧-੨੩)। ਮਾਲੂਮ ਨਹੀਂ ਭਾਈ ਕਾਨ੍ਹ ਸਿੰਘ ਨਾਭਾ ਨੇ ਬੰਦਾ ਸਿੰਘ ਬਹਾਦਰ ਨੂੰ ਗੁਰਬਖ਼ਸ਼ ਸਿੰਘ ਦਾ ਨਾਮ ਕਿਸ ਆਧਾਰ 'ਤੇ ਦਿੱਤਾ ਹੈ ਹਾਲੇ ਤਕ ਹੋਰ ਕਿਸੇ ਸਰੋਤ ਤੋਂ ਇਸ ਦੀ ਪੁਸ਼ਟੀ ਨਹੀਂ ਹੋਈ। ਫ਼ਾਰਸੀ ਦੇ ਸਮਕਾਲੀ ਸਰੋਤ ਉਸ ਪ੍ਰਤੀ ਅਭੱਦਰ ਸ਼ਬਦਾਵਲੀ ਪ੍ਰਯੋਗ ਕਰਨ ਤੋਂ ਇਲਾਵਾ ਗੁਰੂ ਕਹਿਣ ਦਾ ਟੱਪਲਾ

ਵੀ ਖਾਂਦੇ ਹਨ। ਵਿਸ਼ੇਸ਼ ਤੱਥ ਇਹ ਹੈ ਕਿ ਉਕਤ ਸਰੋਤ ਉਸ ਨੂੰ 'ਬੰਦਾ' ਦੇ ਅਧੂਰੇ ਨਾਮ ਨਾਲ ਹੀ ਬਿਆਨ ਕਰਦੇ ਹਨ। ਮੁੱਢਲੇ ਸਿੱਖ ਸਰੋਤਾਂ ਵਿਚ ਕੇਸਰ ਸਿੰਘ ਛਿੱਬਰ ਦਾ ਬੰਸਾਵਲੀਨਾਮਾ ਅਤੇ ਸਰੂਪ ਦਾਸ ਭੱਲਾ ਦੇ ਮਹਿਮਾ ਪ੍ਰਕਾਸ਼ ਵਿਚ ਵੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਅਧੂਰੇ ਨਾਮ ਨਾਲ ਸੰਬੋਧਨ ਕੀਤਾ ਗਿਆ ਹੈ।

ਵਿਚਾਰਾਧੀਨ ਸਵਾਲ, 'ਸਿੰਘ' ਪਦ ਦੇ ਪ੍ਰਯੋਗ ਦੀ ਜੜ੍ਹ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਖੰਡੇ ਦੀ ਪਾਹੁਲ ਪ੍ਰਾਪਤ ਕਰਨ ਤੇ ਖਾਲਸਾਈ ਰਹਿਤ ਧਾਰਨ ਕਰਨ ਨਾਲ ਵਾਬਸਤਾ ਹੈ ਕਿਉਂਕਿ ਜੇਕਰ ਉਸ ਨੇ ਖਾਲਸਾ ਰਹਿਤ ਧਾਰਨ ਹੀ ਨਹੀਂ ਸੀ ਕੀਤੀ ਤਾਂ ਉਸ ਦੇ ਨਾਮ ਨਾਲ 'ਸਿੰਘ' ਦੀ ਉਪਾਧੀ ਦੀ ਕੋਈ ਉੱਚਿਤਤਾ ਨਹੀਂ ਰਹਿ ਜਾਂਦੀ। ਇਸ ਸੰਬੰਧੀ ਜਦੋਂ ਅਸੀਂ ਮੁੱਢਲੇ ਸਿੱਖ ਸਰੋਤਾਂ ਨੂੰ ਖੰਘਾਲਦੇ ਹਾਂ ਤਾਂ ਕੇਸਰ ਸਿੰਘ ਛਿੱਬਰ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਮਾਧੋ ਦਾਸ ਦੀ ਮੁਲਾਕਾਤ ਦਾ ਵਿਵਰਣ ਦਿੰਦਾ ਹੋਇਆ ਅੰਤ ਵਿਚ ਲਿਖਦਾ ਹੈ ਕਿ:

*ਆਖਰ ਸਾਧੂ ਉਠ ਕੇ ਚਰਨੀ ਢਹਿਆ।*
*ਪਾਹੁਲ ਗੁਰੂ ਕੀ ਛਕ ਕੇ ਬਣਿਆ ਸਿੰਘ ਹਠੀਆ। (ਚਰਨ ਦਸਵਾਂ-੬੨੩)*

ਨਾਂਦੇੜ ਵਿਖੇ ਮੁਲਾਕਾਤ ਉਪਰੰਤ ਮਾਧੋ ਦਾਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੁਆਰਾ ਦਿੱਤੇ ਉਪਦੇਸ਼ ਨੂੰ ਬਿਆਨ ਕਰਦਾ ਹੋਇਆ ਭਾਈ ਰਤਨ ਸਿੰਘ (ਭੰਗੂ) ਲਿਖਦਾ ਹੈ ਕਿ:

*ਜੋ ਆਖੀ ਸਤਿਗੁਰੂ ਉਸੈ ਸੋ ਉਨ ਲੀਨੀ ਮਾਨ।*
*ਧਰਯੋ ਸੁ ਬੰਦਾ ਨਾਮ ਤਿਸ ਤਿਨ ਕਰ ਲੀਯੋ ਪ੍ਰਮਾਨ। (ਪੰਨਾ ੭੬)*

ਭਾਈ ਰਤਨ ਸਿੰਘ (ਭੰਗੂ) ਅੱਗੇ ਜਾ ਕੇ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਉਸ ਨੂੰ ਖਾਲਸਾ ਪੰਥ ਵਿਚ ਸ਼ਾਮਲ ਕਰ ਕੇ ਉਪਦੇਸ਼ ਦਿੱਤਾ ਕਿ:

*ਹਮਨੈ ਖਾਲਸੇ ਤੂੰ ਭੀ ਰਲਾਯਾ। ਤੈਂ ਭੀ ਖਾਲਸਯੋਂ ਵੰਡਾ ਪਾਯਾ।*
*ਪੰਜ ਸਿੰਘ ਲੈ ਕੇ ਤੂੰ ਸਾਥ। ਕਰ ਅਰਦਾਸ ਪੂਰੀ ਹੋਇ ਬਾਤ। (ਪੰਨਾ ੭੯)*

ਭਾਈ ਰਤਨ ਸਿੰਘ (ਭੰਗੂ) ਲਿਖਦਾ ਹੈ ਕਿ ਜਦ ਬਾਬਾ ਬੰਦਾ ਸਿੰਘ ਬਹਾਦਰ ਨਾਂਦੇੜ ਤੋਂ ਰਵਾਨਾ ਹੋਇਆ ਤਾਂ ਰਸਤੇ ਵਿਚ ਜਿੱਥੇ-ਕਿਤੇ ਮੌਕਾ ਬਣਦਾ ਸੀ, ਉਹ ਦੀਵਾਨ ਵੀ ਲਾਉਂਦਾ ਸੀ, ਬਾਣੀ ਦਾ ਪਾਠ ਵੀ ਕਰਦਾ ਸੀ ਅਤੇ ਇਸ ਦੀ ਸਮਾਪਤੀ 'ਤੇ 'ਵਾਹਿਗੁਰੂ ਕੀ ਫਤੇ' ਦਾ ਜੈਕਾਰਾ ਵੀ ਗਜਾਉਂਦਾ ਸੀ। ਉਸ ਨੇ ਪੰਜਾਬ ਦੇ ਸਿੱਖਾਂ ਨੂੰ ਗੁਰੂ ਸਾਹਿਬ ਦੁਆਰਾ ਬਖ਼ਸ਼ਿਸ਼ ਕੀਤੇ ਹੁਕਮਨਾਮੇ ਭੇਜਦਿਆਂ ਆਪਣੇ ਬਾਰੇ ਸਾਰੇ ਸ਼ੰਕੇ ਦੂਰ ਕਰਨ ਹਿਤ ਇਹ ਵੀ ਲਿਖਿਆ ਕਿ:

*ਮੈਂ ਹੋਂ ਉਸੀ ਪੁਰਖ ਕਾ ਦਾਸਾ। ਕਰਯੋ ਖਾਲਸੈ ਜਿਸੈ ਪ੍ਰਕਾਸਾ। (ਪੰਨਾ ੮੨)*

ਉਪਰੋਕਤ ਤੋਂ ਸਾਫ਼ ਸਿੱਧ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਖਾਲਸਈ ਰਹਿਤ ਦਾ ਵਿਸ਼ਵਾਸੀ ਤੇ ਧਾਰਨੀ ਸੀ। ਚੁਨਾਂਚਿ ਉਸ ਦੇ ਨਾਮ ਨਾਲ 'ਸਿੰਘ' ਪਦ ਦਾ ਪ੍ਰਯੋਗ

ਕਰਨਾ ਇਤਿਹਾਸ ਨਾਲ ਇਨਸਾਫ਼ ਕਰਨਾ ਹੈ ਨਾ ਕਿ ਇਸ ਨੂੰ ਦਾਗ਼ਦਾਰ ਕਰਨਾ।

ਆਉ, ਹੁਣ ਜ਼ਰਾ ਫ਼ਾਰਸੀ ਦੇ ਸਮਕਾਲੀ ਸਰੋਤਾਂ ਉੱਪਰ ਨਜ਼ਰ ਮਾਰਦੇ ਹਾਂ ਤਾਂ ਕਿ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਖਾਲਸਈ ਰਹਿਤ ਨਾਲ ਪ੍ਰੇਮ ਤੇ ਇਸ ਉੱਪਰ ਪਾਬੰਦੀ ਸਹਿਤ ਅਮਲ ਦਾ ਪੱਖ ਵੀ ਉਜਾਗਰ ਹੋ ਜਾਵੇ। ਸਿੱਖ ਰਾਜ ਸਥਾਪਿਤ ਹੋ ਜਾਣ ਨਾਲ ਬਹੁਤ ਸਾਰੇ ਹਿੰਦੂ ਤੇ ਮੁਸਲਮਾਨ ਸਿੰਘ ਸਜ ਗਏ ਸਨ। ਉਕਤ ਸੰਬੰਧੀ ਦਸਤੂਰ-ਉਲ-ਇੰਸ਼ਾਂ (੧੭੧੦-੧੧) ਦਾ ਲੇਖਕ ਯਾਰ ਮੁਹੰਮਦ ਖਾਨ ਕਲੰਦਰ ਲਿਖਦਾ ਹੈ ਕਿ ਸਿੱਖਾਂ ਦਾ ਸਰਦਾਰ ਭਾਵ ਬਾਬਾ ਬੰਦਾ ਸਿੰਘ ਬਹਾਦਰ ਇਕ ਐਸਾ ਵਿਅਕਤੀ ਸੀ ਜੋ ਹਰੇਕ ਨੂੰ ਆਪਣੀ ਸ਼ਰਧਾ ਦੇ ਜਾਲ ਵਿਚ ਫਸਾ ਲੈਂਦਾ ਸੀ। 'ਕੀ ਹਿੰਦੂ ਤੇ ਕੀ ਮੁਸਲਮਾਨ, ਜਿਹੜਾ ਭੀ ਉਸ ਕੋਲ ਪੁੱਜ ਗਿਆ, ਉਸ ਨੂੰ ਸਿੰਘ ਦੇ ਖ਼ਿਤਾਬ ਨਾਲ ਸੰਬੋਧਨ ਕਰਵਾਉਂਦਾ ਸੀ ਜਿਵੇਂ ਕਿ ਦੀਨਦਾਰ ਖਾਂ ਜਿਹੜਾ ਉਸ ਇਲਾਕੇ ਦਾ ਰਈਸ ਸੀ, ਨੂੰ ਦੀਨਦਾਰ ਸਿੰਘ ਦੀ ਉਪਾਧੀ ਦਿੱਤੀ ਅਤੇ ਸਰਹੰਦ ਦਾ ਖ਼ਬਰ-ਨਵੀਸ ਮੀਰ ਨਸੀਰੁਦੀਨ, ਮੀਰ ਨਸੀਰੁਦੀਨ ਸਿੰਘ ਬਣ ਗਿਆ।' ਤਾਰੀਖ਼ਿ ਜਹਾਂਦਾਰ ਸ਼ਾਹ (੧੭੧੩ ਈ.) ਦਾ ਲੇਖਕ ਨੂਰੂਦੀਨ ਫ਼ਾਰੂਕੀ ਲਿਖਦਾ ਹੈ ਬਾਬਾ ਬੰਦਾ ਸਿੰਘ ਬਹਾਦਰ ਦੀ ਸੈਨਾ ਵਿਚ ਸ਼ਾਮਲ ਘੋੜ ਸਵਾਰ ਤੇ ਪਿਆਦਾ ਸਿੱਖਾਂ ਨੂੰ ਸਿੰਘਾਂ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਦਲ ਵਿਚ ਸ਼ਾਮਲ ਸਿੱਖ ਸੈਨਿਕਾਂ ਦੁਆਰਾ ਖਾਲਸਈ ਰਹਿਤ ਦੀ ਪਾਲਣਾ ਦੀ ਗਵਾਹੀ ਦਿੰਦਾ ਹੋਇਆ ਇਬਰਤਨਾਮਾ (੧੭੧੯ ਈ.) ਦਾ ਲੇਖਕ ਕਾਮਰਾਜ ਬਿਨ ਨੈਨ ਸਿੰਘ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ 'ਆਪ ਵੀ ਦਾੜ੍ਹੀ ਤੇ ਕੱਛਾਂ ਦੇ ਵਾਲ ਨਹੀਂ ਮੁੰਨਦਾ। ਫ਼ਤੂਹਤਨਾਮਾ-ਏ-ਸਮਦੀ (੧੭੨੨ ਈ.) ਦੇ ਕਰਤਾ ਗ਼ੁਲਾਮ ਮੁਹੀਉਦੀਨ ਦੀ ਗਵਾਹੀ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਗਿਰਦ ਇਕੱਠੇ ਹੋਏ ਲੋਕਾਂ ਨੂੰ ਆਪਣੇ ਵਾਂਗ ਸਿੰਘ ਸਜਾ ਕੇ ਇਲਾਕੇ ਉੱਤੇ ਹਕੂਮਤ ਕਰਨ ਲਈ ਨਿਯੁਕਤ ਕਰ ਦਿੰਦਾ ਸੀ। ਉਸ ਦੇ ਕਥਨ ਅਨੁਸਾਰ ਮੁਗ਼ਲਾਂ ਦੀ ਸ਼ਾਹੀ ਸੈਨਾ ਤਾਂ ਕੀ ਉਸ ਦੇ ਘੋੜੇ ਤੇ ਊਠ ਵੀ ਬਾਬਾ ਬੰਦਾ ਸਿੰਘ ਬਹਾਦਰ ਦੇ ਦਲ ਦੀ ਪਛਾਣ ਉਨ੍ਹਾਂ ਦੇ ਫੁੱਲੇ ਹੋਏ ਸਿਰਾਂ ਭਾਵ ਕੇਸਾਂ ਤੇ ਦਸਤਾਰਾਂ ਤੋਂ ਕਰ ਲੈਂਦੇ ਸਨ। ਖੰਡੇ ਦੀ ਪਾਹੁਲ ਦਾ ਹਵਾਲਾ ਦਿੰਦਾ ਹੋਇਆ ਉਹ ਲਿਖਦਾ ਹੈ ਕਿ ਜਿਹੜੇ ਸਿੱਖ ਇਸ ਦਾ ਪਿਆਲਾ ਪੀ ਲੈਂਦੇ ਹਨ ਉਹ ਆਪਣੇ ਆਪ ਨੂੰ ਬਹੁਤ ਨਿਡਰ ਤੇ ਬਹਾਦੁਰ ਸਮਝਣ ਲੱਗ ਜਾਂਦੇ ਹਨ। ਬੁੱਧ ਸਿੰਘ (ਅਰੋੜਾ) ਆਪਣੀ ਕਿਤਾਬ, ਰਿਸਾਲਾ ਦਰ ਅਹਿਵਾਲ ਨਾਨਕ ਸ਼ਾਹ ਦਰਵੇਸ਼ (੧੭੮੩ ਈ.) ਵਿਚ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਥੀ ਸਿੱਖ ਵਾਲ ਨਹੀਂ ਕਟਵਾਉਂਦੇ ਅਤੇ ਹਰੇਕ ਉਸ ਦੀ ਤਾਬੇਦਾਰੀ ਲਈ ਤਤਪਰ ਰਹਿੰਦਾ ਸੀ। "ਕੋਈ ਹਿੰਦੂ ਤੇ ਭਾਵੇਂ ਮੁਸਲਮਾਨ ਹੁੰਦਾ, ਉਹ ਉਸ ਨੂੰ ਸਿੰਘ ਦੇ ਨਾਮ ਨਾਲ ਬੁਲਾਉਂਦੇ ਸਨ। ਜਿਵੇਂ ਕਿ ਦੀਨਦਾਰ ਖਾਂ ਬੰਦੋਬਸਤ ਦਾ ਝੰਡਾ

ਬਰਦਾਰ ਸੀ, ਦੀਨਦਾਰ ਸਿੰਘ ਬਣ ਗਿਆ। ਇਸੇ ਪ੍ਰਕਾਰ ਬਹੁਤ ਸਾਰੇ ਲੋਕਾਂ ਨੇ ਇਸਲਾਮੀ ਰੀਤੀ-ਰਿਵਾਜ ਨਿਭਾਉਣੇ ਛੱਡ ਦਿੱਤੇ।" ਜਦ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸੈਨਿਕ ਸੰਘਰਸ਼ ਨੂੰ ਦਬਾਉਣ ਲਈ ਮੁਗ਼ਲ ਸਰਕਾਰ ਬੁਰੀ ਤਰ੍ਹਾਂ ਅਸਫ਼ਲ ਹੋ ਗਈ ਤਾਂ ਸਿੱਖਾਂ ਵਿਰੁੱਧ ਦਮਨ-ਚੱਕਰ ਅਰੰਭ ਹੋਇਆ। ਇਸ ਮਕਸਦ ਹਿੱਤ ਖਾਲਸਾ ਸਿੱਖਾਂ ਦੀ ਸ਼ਨਾਖ਼ਤ ਕਰਨ ਲਈ ਹਿੰਦੂਆਂ ਨੂੰ ਆਪਣੀ ਦਾੜ੍ਹੀ ਮੁਨਵਾਉਣ ਦਾ ਹੁਕਮ ਵੀ ਜਾਰੀ ਕਰ ਦਿੱਤਾ ਸੀ।

ਫ਼ਾਰਸੀ ਦੇ ਸਮਕਾਲੀ ਸਰੋਤਾਂ ਵਿੱਚੋਂ ਉਧਰਿਤ ਕੀਤੀਆਂ ਉਪਰੋਕਤ ਗਵਾਹੀਆਂ ਤੋਂ ਸਾਫ਼ ਸਿੱਧ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਖ਼ੁਦ ਅੰਮ੍ਰਿਤਧਾਰੀ ਸਿੰਘ ਸੀ, ਖਾਲਸਾਈ ਰਹਿਤ ਦਾ ਧਾਰਨੀ ਸੀ ਤੇ ਜੋ ਵੀ ਉਸ ਦੇ ਦਲ ਵਿਚ ਸ਼ਾਮਲ ਹੁੰਦਾ ਸੀ ਉਸ ਨੂੰ ਖਾਲਸਈ ਰਹਿਤ ਧਾਰਨ ਕਰਨ ਦੀ ਪ੍ਰੇਰਨਾ ਦਿੰਦਾ ਸੀ। ਇਸ ਸੰਦਰਭ ਵਿਚ ਅਸੀਂ ਪਾਠਕਾਂ ਦਾ ਧਿਆਨ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ੧੨ ਪੋਹ ਸੰਮਤ ੧ (੧੨ ਦਸੰਬਰ, ੧੭੧੦ ਈ.) ਨੂੰ ਜਾਰੀ ਕੀਤੇ ਇਕ ਹੁਕਮਨਾਮੇ ਵੱਲ ਦੁਆਉਣਾ ਲੋਚਦੇ ਹਾਂ, ਜਿਸ ਵਿਚ ਉਸ ਨੇ ਸਿੱਖਾਂ ਨੂੰ 'ਖਾਲਸੇ ਦੀ ਰਹਤ ਰਹਣਾ' ਦੀ ਤਾਕੀਦ ਦੋ ਵਾਰ ਦੁਹਰਾਈ ਹੈ। ਜੇਕਰ ਉਹ ਖ਼ੁਦ ਖਾਲਸਾ ਰਹਿਤ ਦਾ ਧਾਰਨੀ ਨਹੀਂ ਸੀ ਤਾਂ ਉਸ ਤੋਂ ਉਕਤ ਕਿਸਮ ਦੀ ਤਵੱਕੋ ਕਰਨਾ ਮੁਮਕਿਨ ਨਹੀਂ। ਉਪਰੋਕਤ ਤੱਥਾਂ ਦੀ ਰੋਸ਼ਨੀ ਵਿਚ ਉਸ ਦੇ ਨਾਮ ਨਾਲ 'ਸਿੰਘ' ਪਦ ਦਾ ਜੋੜਨਾ ਤੱਥਾਂ ਨਾਲ ਖਿਲਵਾੜ ਜਾਂ ਰਾਜਨੀਤੀ ਨਹੀਂ, ਤੇ ਨਾ ਹੀ ਇਸ ਨਾਲ ਇਤਿਹਾਸ ਨੂੰ ਕੋਈ ਦਾਗ਼/ਧੱਬਾ ਲੱਗਦਾ ਹੈ ਬਲਕਿ ਤੱਥਾਂ ਉੱਪਰ ਆਧਾਰਿਤ ਉਸ ਦੀ ਸ਼ਖ਼ਸੀਅਤ ਦੀ ਸਹੀ ਪਹਿਚਾਣ ਕਰ ਕੇ ਉਸ ਦੇ ਨਾਲ ਹੋਈ ਬੇ-ਇਨਸਾਫ਼ੀ ਤੋਂ ਮੁਕਤੀ ਦਿਵਾਉਣਾ ਹੈ। ਜੇਕਰ ਹਰੀ ਰਾਮ ਗੁਪਤਾ ਨੂੰ ਉਪਰੋਕਤ ਉਧਰਿਤ ਕੀਤੇ ਤੱਥਾਂ ਦਾ ਗਿਆਨ ਹੁੰਦਾ ਤਾਂ ਉਸ ਨੇ ਵੀ ਇਕ ਨਿਰਪੱਖ ਤੇ ਈਮਾਨਦਾਰ ਇਤਿਹਾਸਕਾਰ ਵਾਂਗ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾਉਣ ਦੀ ਹਕੀਕਤ ਤੋਂ ਮੂੰਹ ਨਹੀਂ ਸੀ ਫੇਰਨਾ। ਜੇਕਰ ਪਿਛਲੇ ਅਰਸੇ ਦੌਰਾਨ ਇਤਿਹਾਸਕਾਰ ਉਸ ਨੂੰ ਅਧੂਰੇ/ਅੱਧ-ਪਚੱਧੇ ਨਾਮ ਨਾਲ ਪੁਕਾਰਨ ਦੀ ਗ਼ਲਤੀ ਕਰਦੇ ਆ ਰਹੇ ਹਨ ਤਾਂ ਨਿਰਪੱਖ ਤੇ ਭਰੋਸੇਯੋਗ ਸਬੂਤਾਂ ਦੇ ਆਧਾਰ 'ਤੇ ਇਸ ਵਿਚ ਸੁਧਾਈ ਕਰਨੀ ਹਰੇਕ ਸੰਜੀਦਾ ਤੇ ਜਾਗਰੂਕ ਇਤਿਹਾਸਕਾਰ ਦੀ ਅਕਾਦਮਿਕ ਤੇ ਇਖ਼ਲਾਕੀ ਜ਼ਿੰਮੇਵਾਰੀ ਹੈ।



*ਗਾਗਰ 'ਚ ਸਾਗਰ--੬੫*

# ਭਾਦੁਇ ਮਹੀਨੇ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥* *(ਪੰਨਾ ੧੩੪)*

ਰੁੱਤਾਂ ਦੀ ਵੰਡ ਅਨੁਸਾਰ ਸਾਵਣਿ ਤੇ ਭਾਦੁਇ ਦੋਨੋਂ ਵਰਖਾ ਰੁੱਤ ਦੇ ਮਹੀਨੇ ਹਨ। ਭਾਦੁਇ ਦੇ ਭਾਵ ਅਰਥ ਦੋ ਭਾ ਵੀ ਲਏ ਜਾਂਦੇ ਹਨ ਕਿਉਂਕਿ ਇਸ ਮਹੀਨੇ ਮੌਸਮ ਦਾ ਮਿਜ਼ਾਜ ਦੋ ਰੰਗਾਂ ਦਾ ਹੁੰਦਾ ਹੈ। ਕਦੀ ਅੱਤ ਚੁਮਾਸਾ ਅਤੇ ਕਦੀ ਵਰਖਾ। ਇਸ ਨੂੰ ਵਰਖਾ ਰੁੱਤ ਦਾ ਦੂਜਾ ਮਹੀਨਾ ਵੀ ਕਿਹਾ ਜਾਂਦਾ ਹੈ। ਜੇਕਰ ਇਸ ਮਹੀਨੇ ਦੇ ਨਾਮਕਰਣ ਬਾਰੇ ਵਿਚਾਰੀਏ ਤਾਂ 'ਮਹਾਨ ਕੋਸ਼' ਅਨੁਸਾਰ ਜਿਸ ਦੀ ਪੂਰਣਮਾਸ਼ੀ ਨੂੰ ਭਾਦ੍ਰਪਦਾ ਨਕਤ੍ਰ ਦਾ ਯੋਗ ਹੁੰਦਾ ਹੈ। 'ਸੰਖਿਆ ਕੋਸ਼' ਅਨੁਸਾਰ ਸਤਾਈ ਨਛੱਤ੍ਰਾਂ 'ਚੋਂ ਵੀਹਵਾਂ ਨਛੱਤ੍ਰ ਪੂਰਵਾ ਭਦ੍ਰਪਦਾ ਹੈ। ਇਸ ਨੂੰ ਆਮ ਉਚਾਰਣ ਵਿਚ ਅਸੀਂ ਭਾਦੋਂ ਦਾ ਮਹੀਨਾ ਕਹਿੰਦੇ ਹਾਂ ਤੇ ਇਸ ਦਾ ਨਾਮਕਰਣ ਭਾਦ੍ਰਪਦਾ ਨਛੱਤ੍ਰ ਤੋਂ ਪ੍ਰਚੱਲਿਤ ਹੋਇਆ ਹੈ। 'ਸਮ ਅਰਥ ਕੋਸ਼' ਵਿਚ ਇਸ ਦੇ ਸਮਾਨ ਅਰਥੀ ਸ਼ਬਦ ਭਾਦ੍ਰੋ, ਨਭ, ਨਭਸਯ, ਪ੍ਰੌਖਠਪਦ, ਭਾਦਉਂ, ਭਾਦਵ, ਭਾਦੁਇ, ਭਾਦੋਂ, ਭਾਦ੍ਰ ਤੇ ਭਾਦ੍ਰਪਦ ਆਦਿ ਹਨ।

ਬਾਰਹ ਮਾਹਾ ਤੁਖਾਰੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਮਹੀਨੇ ਰਾਹੀਂ ਇਉਂ ਉਪਦੇਸ਼ ਬਖਸ਼ਦੇ ਹਨ:

*ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥* *(ਪੰਨਾ ੧੧੦੮)*

ਭਾਵ ਭਾਦਰੋਂ ਦੇ ਮਹੀਨੇ ਜਿਹੜੀ ਜੀਵ ਰੂਪ ਇਸਤਰੀ ਭਰਮ 'ਚ ਭੁੱਲੀ ਭਰ ਜੋਬਨ ਵਿਚ ਗਲਤੀ ਖਾ ਗਈ, ਉਸ ਨੂੰ ਪ੍ਰਭੂ ਦੇ ਵਿਛੋੜੇ ਵਿਚ ਪਛਤਾਉਣਾ ਹੀ ਪਿਆ। ਇਸ ਵਰਖਾ ਰੁੱਤੇ ਸਭ ਥਾਂ ਪਾਣੀ ਨਾਲ ਭਰੇ ਹੋਏ ਹਨ ਤੇ ਇਸ ਨਜ਼ਾਰੇ ਦਾ ਰੰਗ ਪ੍ਰਭੂ ਸੰਜੋਗ ਨਾਲ ਮਾਣਿਆ ਜਾ ਸਕਦਾ ਹੈ। ਅੱਗੇ ਇਸ ਮਹੀਨੇ ਦੇ ਕੁਦਰਤੀ ਰੰਗਾਂ ਦਾ ਚਿਤਰਨ ਹੈ:

*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
*ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥* *(ਪੰਨਾ ੧੧੦੮)*

ਭਾਵ ਕਾਲੀ ਰਾਤ (ਨਿਸਿ ਕਾਲੀ) ਨੂੰ ਡੱਡੂ (ਦਾਦਰ) ਤੇ ਮੋਰ ਬੋਲਦੇ ਹਨ। ਪਪੀਹਾ ਪ੍ਰਿਉ ਪ੍ਰਿਉ ਕਰਦਾ ਹੈ ਪਰ ਵਿਯੋਗੀ ਆਤਮਾ ਅਨੰਦਤ ਨਹੀਂ ਹੁੰਦੀ ਤੇ ਉਸ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਨੂੰ ਜਾਪਦਾ ਕਿ ਸੱਪ (ਭੁਇਅੰਗਮ) ਡੰਗਦੇ ਫਿਰਦੇ ਹਨ। ਅੱਗੇ ਫੁਰਮਾਨ ਹੈ:

*ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
*ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥ (ਪੰਨਾ ੧੧੦੮)*

ਮੱਛਰ ਡੰਗਦੇ ਹਨ, ਸਾਇਰ (ਸਰੋਵਰ-ਤਲਾਬ) ਪਾਣੀ ਨਾਲ ਭਰੇ ਹੋਏ ਹਨ ਪਰ ਪ੍ਰਭੂ ਸੰਜੋਗ ਤੋਂ ਬਗੈਰ ਸੁਖ ਨਹੀਂ ਪਾਇਆ ਜਾ ਸਕਦਾ। ਅੰਤ ਉਪਦੇਸ਼ ਹੈ ਕਿ ਹੇ ਨਾਨਕ! ਮੈਂ ਤਾਂ ਆਪਣੇ ਗੁਰੂ ਦੀ ਸਿੱਖਿਆ 'ਤੇ ਤੁਰਾਂਗੀ, ਜਿੱਥੇ ਪ੍ਰਭੂ ਪਤੀ ਮਿਲੇ ਉੱਥੇ ਹੀ ਜਾਂਵਾਂਗੀ। ਭਾਵ ਆਪਣੇ ਸਤਿਗੁਰਾਂ ਦੇ ਦੱਸੇ ਹੋਏ ਮਾਰਗ ਉੱਪਰ ਤੁਰਨਾ ਹੀ ਪ੍ਰਭੂ ਸੰਯੋਗ ਦਾ ਸੱਚਾ ਮਾਰਗ ਹੈ।

ਇਸੇ ਤਰ੍ਹਾਂ ਸਾਡੇ ਸਮਾਜ ਵਿਚ ਭਾਦਰੋਂ ਦੇ ਮਹੀਨੇ ਪ੍ਰਤੀ ਅਨੇਕਾਂ ਭਰਮ ਵੀ ਕਲਪੇ ਹਨ ਜੋ ਪ੍ਰੋਹਤ ਜਮਾਤ ਦੀ ਲੁੱਟ-ਖਸੁੱਟ ਵੀ ਹੈ, ਜਿਵੇਂ ਭਾਦਰੋਂ ਦੇ ਮਹੀਨੇ ਸੂਈ ਗਾਂ ਪਰਵਾਰ ਲਈ ਹਾਨੀਕਾਰਕ ਮੰਨੀ ਗਈ ਹੈ ਕਿ ਇਸਦਾ ਗ੍ਰਹੁ (ਗ੍ਰਹਿ) ਘਰ ਦੇ ਕਿਸੇ ਜੀਅ ਉੱਪਰ ਪੈ ਜਾਂਦਾ ਹੈ। ਦੂਜੇ ਪਾਸੇ ਇਹੋ ਗਾਂ ਜੇਕਰ ਕਿਸੇ ਬ੍ਰਾਹਮਣ ਨੂੰ ਪੁੰਨ ਕਰ ਦਿਓ ਤਾਂ ਸਾਰਾ ਗ੍ਰਹੁ (ਗ੍ਰਹਿ) ਟਲ ਜਾਵੇਗਾ। ਕਿੰਨਾ ਭੋਲਾ ਸਮਾਜ ਸੀ ਤੇ ਅੱਜ ਵੀ ਹੈ ਜੋ ਦਿਨਾਂ-ਦਿਹਾਰਾਂ, ਗ੍ਰਹੁਆਂ (ਗ੍ਰਹਿਆਂ) ਤੇ ਟੇਵੇ-ਪੱਤਰੀਆਂ ਦੇ ਨਾਉਂ ਉੱਤੇ ਸਦਾ ਲੁੱਟਿਆ ਗਿਆ ਤੇ ਲੁੱਟਿਆ ਜਾ ਰਿਹਾ ਹੈ। ਇਸੇ ਮਹੀਨੇ ਚਾਨਣ ਪੱਖ ਦੀ ਇਕਾਦਸ਼ੀ (ਇਕਾਦਸ਼ੀ ਤੋਂ ਭਾਵ ਚੰਦ੍ਰ ਮਹੀਨੇ ਅੰਧੇਰੇ ਅਤੇ ਚਾਨਣੇ ਪੱਖ ਦੀ ਗਿਆਰਵੀਂ ਤਿਥਿ) ਨੂੰ ਨਿੱਜੀ ਲੋੜਾਂ ਤੇ ਲੋਕ ਕਲਿਆਣ ਦੇ ਨਾਉਂ 'ਤੇ ਕੁਝ ਲੋਕ ਵਰਤ ਰੱਖਦੇ ਹਨ। ਇਸ ਸਮੇਂ ਅੱਠ ਪਹਿਰ ਜਗਰਾਤਾ ਕੱਟਣ ਦੀ ਵਿਧੀ ਹੈ। ਇਕ ਵਿਸ਼ੇਸ਼ ਕਥਾ ਸੁਣਨ ਤੋਂ ਬਾਅਦ ਵਰਤ ਖੋਲ੍ਹਿਆ ਜਾਂਦਾ ਹੈ। ਇਸੇ ਤਰ੍ਹਾਂ ਭਾਦਰੋਂ ਮਹੀਨੇ ਜੂਨਾਂ ਤੋਂ ਮੁਕਤੀ ਲਈ ਹਨ੍ਹੇਰੇ ਪੱਖ ਦੀ ਇਕਾਦਸ਼ੀ ਨੂੰ ਵਰਤ ਰੱਖਣ ਦਾ ਭਰਮ ਹੈ। ਬਾਕੀ ਟੇਵੇ-ਪੱਤਰੀਆਂ ਵਾਲਿਆਂ ਕਿਸੇ ਵੀ ਮਹੀਨੇ, ਕਿਸੇ ਵੀ ਮਨੁੱਖ ਨੂੰ ਬਖਸ਼ਿਆ ਨਹੀਂ। ਹਰੇਕ ਮਹੀਨੇ ਪ੍ਰਤੀ ਅਨੇਕਾਂ ਡਰ ਤੇ ਭਰਮ ਹਨ। ਆਮ ਮਨੁੱਖ ਇਹ ਸੋਚਦਾ ਕਿ ਸ਼ਾਇਦ ਮਹੀਨੇ ਬਦਲਣ ਨਾਲ ਹੀ ਦੁੱਖਾਂ-ਸੁੱਖਾਂ ਦਾ ਚੱਕਰ ਚੱਲ ਰਿਹਾ ਹੈ। ਸਿੱਖ ਸੱਭਿਆਚਾਰ ਵਿਚ ਗੁਰਮਤਿ ਅਨੁਸਾਰ ਇਸ ਤਰ੍ਹਾਂ ਦਾ ਕੋਈ ਭਰਮ-ਕਰਮ ਨਹੀਂ ਕਰਦਾ, ਬਸ ਇਕ ਪ੍ਰਭੂ ਉੱਪਰ ਭਰੋਸਾ ਰੱਖਣਾ ਹੈ। ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਸਮਝਾਇਆ ਹੈ:

*ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ,*
*ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ॥*
*ਪੂਛਤ ਨ ਜੋਤਕ ਅਉ ਬੇਦ ਥਿਤਿ ਬਾਰ ਕਛੁ,*
*ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ॥*
*ਜਾਨਤ ਨ ਸਗਨ ਲਗਨ ਆਨ ਦੇਵ ਸੇਵ,*

*ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ॥*
*ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ,*
*ਜੀਵਨ ਮੁਕਤਿ ਗਤਿ ਬ੍ਰਹਮ ਬਿਚਾਰੀ ਹੈ॥*

*(ਕਬਿੱਤ ਸਵੱਯੇ: ੪੪੮)*

ਭਾਵ: ਗੁਰੂ ਨਾਲ ਸਿੱਖ ਦੀ ਸੰਗਤ ਦਾ ਪ੍ਰਤਾਪ ਇਉਂ ਹੈ ਜਿਵੇਂ ਪਤੀਬ੍ਰਤਾ ਇਸਤਰੀ ਦੂਜਾਪਣ ਤਿਆਗ ਕੇ ਕੇਵਲ ਆਪਣੇ ਪਤੀ ਦੀ ਟੇਕ ਰੱਖਦੀ ਹੈ। ਇਸੇ ਤਰ੍ਹਾਂ ਇਕ ਪ੍ਰਭੂ ਦੀ ਟੇਕ ਰੱਖਣ ਵਾਲਾ ਨਾ ਜੋਤਕ (ਜੋਤਸ਼) ਤੇ ਨਾ ਵੇਦ, ਥਿਤ ਵਾਰ ਤੇ ਗ੍ਰਹਿਆਂ ਨਛੱਤ੍ਰਾਂ ਦੀ ਸ਼ੰਕਾ ਹਿਰਦੇ ਵਿਚ ਲਿਆਉਂਦਾ ਹੈ। ਉਹ ਸ਼ਗਨ (ਚੰਗੇ ਮੰਦੇ ਫਲ ਦਸੱਣ ਵਾਲੇ ਚਿੰਨ੍ਹ) ਲਗਨ (ਰਾਸ਼ੀਆਂ ਦਾ ਉਦੈ) ਤੇ ਹੋਰ ਦੇਵੀ-ਦੇਵਤਿਆਂ ਦੀ ਸੇਵਾ ਜਾਣਦਾ ਹੀ ਨਹੀਂ, ਸਗੋਂ ਸੁਰਤ ਵਿਚ ਸ਼ਬਦ ਨੂੰ ਟਿਕਾ ਕੇ ਉਸ ਵਿਚ ਲਿਵ ਲਾਈ ਰੱਖਦਾ ਹੈ। ਇਸ ਪ੍ਰਕਾਰ ਸ੍ਰੇਸ਼ਟ ਗੁਣਾਂ ਵਾਲੇ ਗੁਰਸਿੱਖ ਬਾਲਕਾਂ ਦੀ ਸਤਿਗੁਰੂ ਜੀ ਪਾਲਣਾ ਕਰਦੇ ਹਨ ਤੇ ਉਨ੍ਹਾਂ ਨੂੰ ਜਿਊਂਦੇ ਜੀਅ ਸਭ ਫੋਕਟ ਕਰਮਾਂ ਤੋਂ ਛੁਡਾ ਕੇ ਇਕ ਵਾਹਿਗੁਰੂ ਦੀ ਵਿਚਾਰ ਵਾਲੇ ਬਣਾ ਦਿੰਦੇ ਹਨ। ਭਾਵ ਉਹ ਫਿਰ ਗੁਰਬਾਣੀ ਅਨੁਸਾਰ ਜੀਵਨ ਜਿਊਂਦੇ ਹਨ।

ਚੱਲਦੀ ਵਿਚਾਰ ਅਨੁਸਾਰ ਭਾਦੁਇ ਮਹੀਨੇ ਰਾਹੀਂ ਬਾਰਹ ਮਾਹਾ ਮਾਂਝ ਵਿਚ ਪੰਚਮ ਪਾਤਸ਼ਾਹ ਜੀ ਦਾ ਉਪਦੇਸ਼ ਹੈ ਕਿ ਜਿਵੇਂ ਭਾਦਰੋਂ ਦੇ ਮਹੀਨੇ ਹੁੰਮਸ ਵਿਚ ਮਨੁੱਖ ਘਬਰਾਉਂਦਾ ਹੈ, ਏਵੇਂ ਜੋ ਜੀਵ ਰੂਪ ਇਸਤਰੀ ਇਕ ਪ੍ਰਭੂ ਪਤੀ ਤੋਂ ਇਲਾਵਾ ਇਸੇ ਦੂਸਰੇ ਹਿੱਤ ਵਿਚ ਜੀਵੇ, ਉਹ ਜੀਵਨ ਦੇ ਸਹੀ ਮਾਰਗ ਤੋਂ ਭਟਕ ਜਾਂਦੀ ਹੈ ਤੇ ਫਿਰ ਉਸ ਦੇ ਲੱਖਾਂ ਸ਼ਿੰਗਾਰ ਕੀਤੇ ਕਿਸੇ ਕੰਮ ਨਹੀਂ ਆਉਂਦੇ। ਜਿਸ ਦਿਨ ਇਸ ਸਰੀਰ ਨੇ ਨਾਸ਼ ਹੋਣਾ ਤਦ ਸਭ ਅੰਗ ਸਾਕ ਇਸ ਨੂੰ ਅਪਵਿੱਤਰ ਕਹਿੰਦੇ ਹਨ। ਜਦ ਜਮਦੂਤ ਇਸ ਜਿੰਦ ਨੂੰ ਅੱਗੇ ਲਾ ਲੈਂਦੇ ਹਨ ਤਾਂ ਕਿਸੇ ਨੂੰ ਭੇਤ ਨਹੀਂ ਦੱਸਦੇ। ਫਿਰ ਸਭ ਸਨਬੰਧੀ ਪਲਾਂ ਵਿਚ ਸਾਥ ਛੱਡ ਜਾਂਦੇ ਹਨ। ਮੌਤ ਨੂੰ ਦੇਖ ਕੇ ਅੰਤ ਸਮੇਂ ਇਨਸਾਨ ਪਛਤਾਉਂਦਾ ਹੈ, ਔਖਾ ਹੋਇਆ ਸਰੀਰ ਕਾਲੇ ਤੋਂ ਚਿੱਟਾ ਰੰਗ ਵਟਾਉਂਦਾ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸਰੀਰ ਮਨੁੱਖ ਦਾ ਕਰਮ ਰੂਪੀ ਖੇਤ ਹੈ, ਜੋ ਕੁਝ ਅਸੀਂ ਬੀਜਦੇ ਹਾਂ, ਉਹੀ ਫਲ ਪਾਉਂਦੇ ਹਾਂ। ਅੰਤ ਤੱਤਸਾਰ ਹੈ ਕਿ ਜੋ ਮਨੁੱਖ ਗੁਰੂ ਦੀ ਸ਼ਰਨ ਵਿਚ ਆ ਜਾਂਦੇ ਹਨ ਤਾਂ ਗੁਰੂ ਉਨ੍ਹਾਂ ਨੂੰ ਪ੍ਰਭੂ ਦੇ ਚਰਨਾਂ ਰੂਪੀ ਜਹਾਜ਼ ਵਿਚ ਚੜ੍ਹਾ ਦਿੰਦਾ ਹੈ ਤੇ ਜਿਨ੍ਹਾਂ ਦਾ ਰਾਖਾ ਗੁਰੂ ਹੁੰਦਾ ਹੈ, ਉਹ ਨਰਕਾਂ ਵਿਚ ਨਹੀਂ ਪੈਂਦੇ। ਇਸ ਲਈ ਸਾਨੂੰ ਸਭਨਾ ਨੂੰ ਭਾਦਰੋਂ ਮਹੀਨੇ ਰਾਹੀਂ ਮਿਲਿਆ ਗੁਰ ਉਪਦੇਸ਼ ਹਿਰਦੇ ਵਿਚ ਵਸਾਉਣਾ ਚਾਹੀਦਾ ਹੈ।



*ਗੁਰਮਤਿ ਸਾਹਿਤ ਦੇ ਰੂ-ਬਰੂ-- ੪*

# ਗੁਰਮਤਿ ਮਨੋਵਿਗਿਆਨ

*-ਡਾ. ਰਣਜੀਤ ਕੌਰ ਪੰਨਵਾਂ**

ਡਾ. ਜਸਵੰਤ ਸਿੰਘ ਨੇਕੀ ਦੁਆਰਾ ਰਚਿਤ ਪੁਸਤਕ 'ਗੁਰਮਤਿ ਮਨੋਵਿਗਿਆਨ' ਵਿਚ ਪ੍ਰਾਥਮਿਕ ਸਰੋਤਾਂ ਦੇ ਆਧਾਰ 'ਤੇ ਗੁਰਮਤਿ ਸਿਧਾਂਤਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਪੁਸਤਕ ਨੂੰ ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ ਨੇ ਪਹਿਲੀ ਵਾਰ ਦਸੰਬਰ ੨੦੦੯ ਵਿਚ ISBN- ੮੧-੭੨੦੫-੪੪੩-੨ ਦੇ ਤਹਿਤ ਪ੍ਰਕਾਸ਼ਿਤ ਕੀਤਾ ਹੈ। ਇਸ ਪੁਸਤਕ ਦੇ ੨੫੯ ਪੰਨੇ ਹਨ ਅਤੇ ਇਸ ਪੁਸਤਕ ਦੀ ਕੀਮਤ ੩੦੦ ਰੁਪਏ ਹੈ।

ਪੁਸਤਕ ਦੇ ਲੇਖਕ ਅਨੁਸਾਰ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੋਈ ਮਨੋਵਿਗਿਆਨਕ ਟੈਕਸਟ ਨਹੀਂ। ਇਹ ਤਾਂ ਪ੍ਰਭੂ ਭਗਤੀ ਦਾ, ਗੁਰੂਆਂ, ਭਗਤਾਂ, ਫ਼ਕੀਰਾਂ, ਭੱਟਾਂ ਆਦਿ ਦੇ ਰਚੇ ਦੈਵੀ ਸੰਗੀਤਕ ਕਾਵਿ ਦਾ ਸੰਗ੍ਰਹਿ ਹੈ। ਪਰ ਇਸ ਵਿਚ ਅਨੇਕਾਂ ਐਸੇ ਬੋਲ ਹਨ ਜਿਨ੍ਹਾਂ ਦੀ ਸਪੱਸ਼ਟ ਮਨੋਵਿਗਿਆਨਕ ਮਹੱਤਤਾ ਹੈ ਤੇ ਜਿਨ੍ਹਾਂ ਦੀ ਗੁਰਮਤਿ ਅਨੁਸਾਰ ਪਰਿਭਾਸ਼ਾ ਤੇ ਵਿਆਖਿਆ ਬਾਣੀ ਨੂੰ ਸਹੀ ਪ੍ਰਕਰਣ ਵਿਚ ਸਮਝਣ ਲਈ ਸਹਾਈ ਹੋ ਸਕਦੀ ਹੈ। ਗੁਰਬਾਣੀ ਦੇ ਮਨੋਵਿਗਿਆਨਕ ਸਿਧਾਂਤਾਂ ਨੂੰ ਸਮਝਣਾ, ਉਨ੍ਹਾਂ ਦੀ ਉਚੇਚੀ ਵਸਤ ਨੂੰ ਪਛਾਣਨਾ ਤੇ ਉਸ ਦੇ ਅਨੁਭਵੀ ਵੇਰਵਿਆਂ ਨੂੰ ਯਥਾਸ਼ਕਤਿ ਸਪੱਸ਼ਟ ਕਰਨਾ ਪੁਸਤਕ ਦਾ ਮੁੱਖ ਉਦੇਸ਼ ਕਿਹਾ ਜਾ ਸਕਦਾ ਹੈ।"

ਇਸ ਪੁਸਤਕ ਨੂੰ ਸਤਾਰਾਂ ਭਾਗਾਂ ਵਿਚ ਵੰਡਦੇ ਹੋਏ, ਸ਼ੁਰੂਆਤ ਜੀਵਨ ਅਤੇ ਮਨੁੱਖ ਬਾਬਤ ਵਿਚਾਰਾਂ ਤੋਂ ਕੀਤੀ ਹੈ ਅਤੇ ਅੰਤ ਪੰਜ ਖੰਡਾਂ ਦੇ ਸਿਖਰ ਅਧਿਆਤਮਕ ਅਨੁਭਵ 'ਤੇ ਕੀਤਾ ਗਿਆ ਹੈ। ਇਸ ਪੁਸਤਕ ਵਿਚ ਦਰਜ ਦੋ ਸੌ ਦੇ ਕਰੀਬ ਇੰਦਰਾਜ ਆਪਸ ਵਿਚ ਲੜੀਵਾਰ ਮੋਤੀਆਂ ਵਾਂਗ ਮਾਲਾ ਵਿਚ ਪਰੋਏ ਹੋਏ ਹਨ।

ਇਸ ਪੁਸਤਕ ਵਿਚ ਮਨੁੱਖ ਦੀ ਮਾਨਸਿਕ ਜ਼ਿੰਦਗੀ ਦੀ ਸਮੁੱਚੀ ਰਫ਼ਤਾਰ ਨੂੰ ਵਿਭਿੰਨ ਸਰੋਕਾਰਾਂ ਵਿਚ ਅੰਕਿਤ ਕਰਨ ਦਾ ਯਤਨ ਕੀਤਾ ਗਿਆ ਹੈ। ਲੇਖਕ ਦੁਆਰਾ ਸਾਰੇ ਸੰਕਲਪਾਂ ਨੂੰ ਨੰਬਰ-ਕ੍ਰਮ ਅਤੇ ਉਪ ਨੰਬਰ-ਕ੍ਰਮ ਅਨੁਸਾਰ ਆਪੋ ਵਿਚ ਵਾਪਰਦਾ ਸੰਬੰਧ ਦਰਸਾਉਂਦੇ ਹੋਏ ਦ੍ਰਿਸ਼ਟੀਗੋਚਰ ਕੀਤਾ ਹੈ। ਸੂਝਵਾਨ ਲੇਖਕ ਨੇ ਹਰੇਕ ਸੰਕਲਪ ਦੀ ਵਿਆਖਿਆ ਤੋਂ ਪਹਿਲਾਂ ਸੰਕਲਪ ਪ੍ਰਥਾਇ ਸੰਖਿਪਤ ਸ਼ਬਦਾਂ ਵਿਚ ਇਕ ਜਾਂ ਦੋ ਵਾਕਾਂ ਰਾਹੀਂ ਵਿਚਾਰਧਾਰਾ ਨੂੰ 'ਵਿਚਾਰ ਪ੍ਰਵਾਹ' ਦੇ ਮਾਧਿਅਮ ਰਾਹੀਂ ਸਪੱਸ਼ਟ ਕੀਤਾ ਹੈ। ਇਕ ਸੰਕਲਪ ਨੂੰ ਸਮੇਤ ਪੈਰ ਟੂਕਾਂ ਦੇ 'ਕੁੱਜੇ ਵਿਚ ਸਮੁੰਦਰ' ਬੰਦ ਕਰਦੇ ਹੋਏ

**ਰਿਸਰਚ ਸਕਾਲਰ, ਸਿੱਖ ਇਤਿਹਾਸ ਰਿਸਰਚ ਬੋਰਡ, ਸ੍ਰੀ ਅੰਮ੍ਰਿਤਸਰ।*

ਇਕ ਪੰਨੇ ਵਿਚ ਹੀ ਸਮੇਟਿਆ ਗਿਆ ਹੈ। ਕੁਝ ਕੁ ਸੰਕਲਪਾਂ ਲਈ ਦੋ ਜਾਂ ਵੱਧ ਪੰਨੇ ਜ਼ਰੂਰ ਵਰਤੇ ਗਏ ਹਨ। ਉਂਞ ਹਰ ਹਾਲਤ ਵਿਚ ਸੰਖੇਪ, ਸਰਲ, ਸਪੱਸ਼ਟ ਭਾਸ਼ਾ ਸ਼ੈਲੀ ਰਾਹੀਂ ਗੁਰਮਤਿ ਸੰਕਲਪਾਂ ਦਾ ਵਿਸ਼ਲੇਸ਼ਣ ਕੀਤਾ ਹੈ। ਜੀਵਨ, ਮਨੁੱਖ, ਮਨੁੱਖ ਦੇ ਦੋ ਰਾਹ ਧਾਤ-ਲਿਵ, ਅੰਤਹਕਰਣ, ਅੰਤਹਕਰਣ ਦੇ ਭਾਗ, ਵਿਅਕਤਿਤਵ ਤੇ ਆਚਾਰ, ਮਨ ਦੇ ਵਿਕਾਰ, ਮਾਨਸਿਕ ਵਿਆਧੀਆਂ, ਆਚਰਣ, ਆਚਰਣਕ ਅਉਗਣ, ਅਧਿਆਤਮਕ ਉੱਨਤੀ ਦੇ ਸਾਧਨ, ਪ੍ਰੇਮ ਦੇ ਰੰਗ, ਭਗਤੀ, ਬੰਧਨ ਤੇ ਮੁਕਤੀ, ਮੁਕਤੀ, ਅਧਿਆਤਮਕ ਅਭਿਆਸ, ਅਧਿਆਤਮਕ ਜੀਵਨ ਦਾ ਵਿਗਾਸ, ਅਧਿਆਤਮਕ ਜੀਵਨ ਦੇ ਖੰਡ, ਸਿਖਰ ਅਧਿਆਤਮਕ ਅਨੁਭਵ ਆਦਿ ਸੰਕਲਪਾਂ ਦਾ ਵਿਵਰਣ ਬੜੇ ਸੰਖੇਪ ਅਤੇ ਨਿਵੇਕਲੇ ਢੰਗ ਨਾਲ ਸਹਜ ਪ੍ਰਣਾਲੀ ਜ਼ਰੀਏ ਕੀਤਾ ਗਿਆ ਹੈ। ਇਸ ਪੁਸਤਕ ਵਿਚ ਉਪਰੋਕਤ ਸੰਕਲਪਾਂ ਦੀ ਪਰਿਭਾਸ਼ਾ ਉਲੀਕਣ ਦੇ ਨਾਲ-ਨਾਲ ਸੰਖੇਪ, ਸਰਲ ਵਿਆਖਿਆ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਹ ਪੁਸਤਕ ਮਨੁੱਖਾ ਜ਼ਿੰਦਗੀ ਦੇ ਸਮੁੱਚੇ ਮਾਨਸਿਕ, ਮਨੋਵਿਗਿਆਨਕ, ਅਧਿਆਤਮਕ, ਸੰਕਲਪਾਂ ਨੂੰ ਨਿਰੂਪਣ ਕਰਕੇ ਹਵਾਲਾ ਪੁਸਤਕ ਵਜੋਂ ਵਰਤੀ ਜਾ ਰਹੀ ਹੈ।

ਸਮੁੱਚੇ ਰੂਪ ਵਿਚ ਕਹਿ ਸਕਦੇ ਹਾਂ ਕਿ ਇਹ ਪੁਸਤਕ ਅਕਾਦਮਿਕ ਅਤੇ ਆਮ ਪਾਠਕ ਦੇ ਪੱਧਰ ਦੀ ਅਹਿਮ ਪੁਸਤਕ ਹੈ। ਇਸ ਪੁਸਤਕ ਦੇ ਵਿਦਵਾਨ ਲੇਖਕ ਨੇ ਸੂਖਸ਼ਮ ਸੰਕਲਪਾਂ ਨੂੰ ਗੰਭੀਰ ਅਧਿਆਤਮਕ ਚਿੰਤਨ ਰਾਹੀਂ ਵਿਆਖਿਆਉਣ ਦਾ ਪ੍ਰਸੰਸਾਮਈ ਉਦਮ ਕੀਤਾ ਹੈ। ਜਿਸ ਕਰਕੇ ਇਸ ਲਿਖਤ ਵਿਚ ਗਹਿਰਾਈ, ਸਰਲਤਾ ਅਤੇ ਪਾਸਾਰ ਵੀ ਇੱਕੋ ਥਾਂ ਦ੍ਰਿਸ਼ਟਮਾਨ ਹੁੰਦਾ ਹੈ। ਉਦਾਹਰਨ ਵਜੋਂ 'ਗੁਰਮਤਿ ਵਿਚ ਪ੍ਰੇਮ' ਸੰਕਲਪ ਨੂੰ ਡਾ. ਸਾਹਿਬ ਸੰਖੇਪ ਸ਼ਬਦਾਂ ਵਿਚ ਗੁਰਬਾਣੀ ਦੀ ਵਿਆਖਿਆ ਰਾਹੀਂ ਇੰਞ ਪੇਸ਼ ਕਰਦੇ ਹਨ:

### ੧੨.੧ ਗੁਰਮਤਿ ਵਿਚ ਪ੍ਰੇਮ

ਪਿਆਰ ਇਕ ਬੇਸ਼ਕੀਮਤ ਖ਼ਜ਼ਾਨਾ ਹੈ। ਪ੍ਰਾਪਤ ਤਾਂ ਇਹ ਸਹਿਵਨ
ਹੀ ਹੋ ਜਾਂਦਾ ਹੈ, ਪਰ ਇਸ ਨੂੰ ਸਾਂਭਣਾ ਸੌਖਾ ਨਹੀਂ ਹੁੰਦਾ।

ਪਿਆਰ ਜੀਊਣ ਦੀ ਪ੍ਰਮੁੱਖ ਜੁਗਤ ਹੈ। ਜਿੱਥੇ ਪਿਆਰ ਨਹੀਂ ਹੁੰਦਾ, ਜੀਵਨ ਇਸ ਪ੍ਰਮੁੱਖ ਜੁਗਤ ਤੋਂ ਵਾਂਝਿਆਂ ਰਹਿ ਜਾਂਦਾ ਹੈ। ਇਹ ਕੁਦਰਤ ਦਾ ਦੂਸਰਾ ਸੂਰਜ ਹੈ ਜਿਸ ਦੀ ਨਿੱਘ ਸੂਰਜ ਦੀ ਧੁੱਪ ਨਾਲੋਂ ਮਿੱਠੀ, ਪਰ ਜਿਸ ਦਾ ਤੇਜ ਸੂਰਜ ਦੀ ਰੋਸ਼ਨੀ ਵਾਂਗ ਚੁੰਧਿਆਉਂਦਾ ਨਹੀਂ, ਸਗੋਂ ਨੇਤ੍ਰਾਂ ਨੂੰ ਸਰੂਰ ਬਖ਼ਸ਼ਦਾ ਹੈ।

ਪਿਆਰ ਆਪਣੇ ਆਪ ਦਾ ਦਾਨ ਕਰਦਾ ਹੈ- ਸਰਬੰਸ ਦਾਨ। ਪਿੱਛੇ ਕੁਝ ਨਹੀਂ ਰੱਖਦਾ। ਜ਼ਿੰਦਗੀ ਵੀ ਨਹੀਂ ਇਹ ਤਾਂ ਆਪਣੀ ਖੇਡ ਸਿਰ ਤਲੀ 'ਤੇ ਰੱਖ ਕੇ ਖੇਡਣ ਵਾਲੀ ਖੇਡ ਹੈ:

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥

ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥

**(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ ੧੪੧੨)**

ਪਿਆਰ ਕਰਨ ਵਾਲੇ ਅਸੰਭਵ ਨਾਲ ਖੇਡਦੇ ਹਨ। ਇਸ ਦਾ ਦਾਨ ਵੀ ਸਾਧਾਰਨ ਦਾਨ ਨਹੀਂ ਹੁੰਦਾ, ਸਗੋਂ ਬਲੀਦਾਨ ਹੁੰਦਾ ਹੈ। ਏਡੀ ਦਲੇਰੀ ਕੇਵਲ ਪਿਆਰ ਕਰਨ ਵਾਲਿਆਂ ਪਾਸ ਹੀ ਹੁੰਦੀ ਹੈ। ਉਹ ਆਪਣੀ ਜਿੰਦ ਕੇਵਲ ਇਕ ਵਾਰ ਨਹੀਂ ਘੁਮਾਉਂਦੇ[1] ਸਗੋਂ ਬਾਰ-ਬਾਰ ਵਾਰਨ ਲਈ ਤਤਪਰ ਰਹਿੰਦੇ ਹਨ।

ਗੁਰੂ ਨਾਨਕ ਸਾਹਿਬ ਤਾਂ ਇਸ ਤੋਂ ਕਿਤੇ ਅੱਗੇ ਜਾਂਦੇ ਹਨ। ਆਪਣੇ ਪਿਆਰੇ ਤੋਂ ਤਾਂ ਕਰੀਬਨ ਹਰ ਕੋਈ ਬਲੀ ਹੋਣ ਨੂੰ ਤਿਆਰ ਹੋ ਸਕਦਾ ਹੈ, ਪਰ ਬਾਬੇ ਨੂੰ ਤਾਂ ਜੇ ਕੋਈ ਉਸ ਪਿਆਰੇ ਦੀ ਖ਼ਬਰ ਲਿਆ ਕੇ ਦੇਵੇ ਤਾਂ ਉਹ ਉਸ ਤੋਂ ਕੇਵਲ ਆਪਣਾ ਸਿਰ ਹੀ ਨਹੀਂ ਵਾਰ ਦੇਂਦੇ, ਸਗੋਂ ਲੱਥਾ ਹੋਇਆ ਸਿਰ ਉਸ ਦੇ ਬੈਠਣ ਲਈ ਦੇ ਕੇ ਬਿਨਾ ਸਿਰ ਦੇ ਉਸ ਦੀ ਸੇਵਾ ਕਰਨ ਨੂੰ ਤਿਆਰ ਹੋ ਜਾਂਦੇ ਹਨ। ਗੁਰੂ ਬਾਬੇ ਨੇ ਆਪਣਾ ਇਹ ਸੰਕਲਪ ਇਉਂ ਦਰਸਾਇਆ ਹੈ:

ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥

**(ਵਡਹੰਸੁ ਮਹਲਾ ੧, ਪੰਨਾ ੫੫੮)**

ਐਸੇ ਕਮਾਲ ਦਾ ਪਿਆਰ ਕਦੇ ਟੁੱਟ ਨਹੀਂ ਸਕਦਾ। ਇਸ ਪੱਧਰ ਦੇ ਪ੍ਰੇਮੀ ਤਾਂ ਪ੍ਰੇਮ ਦੇ ਰੰਗ ਵਿਚ ਰਤੇ ਵਿਸਮਾਦ ਹੰਢਾਉਂਦੇ ਹਨ।[2] ਉਨ੍ਹਾਂ ਦਾ ਪਿਆਰ ਟੁੱਟ ਕਿਵੇਂ ਸਕਦਾ ਹੈ?[3] ਉਹ ਤਾਂ:

ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥

**(ਬਾਰਾਮਾਹ ਮਾਝ ਮਹਲਾ ੫, ਪੰਨਾ ੧੩੫)**

ਉਹ ਤਾਂ ਇਹ ਮੰਨਦੇ ਹਨ ਕਿ:

ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ॥

**(ਵਡਹੰਸੁ ਮ: ੩, ਪੰਨਾ ੫੬੭)**

---

*੧. ਵਾਰਿਆ ਨ ਜਾਵਾ ਏਕ ਵਾਰ॥(ਜਪੁ ਜੀ ਸਾਹਿਬ, ਪੰਨਾ ੩)*
*੨. ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥ (ਸੋਰਠਿ ਮ: ੫, ਪੰਨਾ ੬੧੪)*
*੩. ਲਾਗੀ ਪ੍ਰੀਤਿ ਨ ਤੂਟੈ ਮੂਲੈ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ॥ (ਮਾਝ ਮ: ੫, ਪੰਨਾ ੧੦੫)*

# ਜੰਗਨਾਮਾ
## (ਦੂਸਰਾ ਸਿੱਖ-ਅੰਗਰੇਜ਼ ਯੁੱਧ)

*-ਲੈਫ. ਪਰਸ਼ੋਤਮ ਸਿੰਘ ਲੱਲੀ**

ਯੁੱਧ ਦੇ ਮੈਦਾਨ ਵਿਚ ਹਮੇਸ਼ਾ ਜੇਤੂ ਰਹਿਣ ਵਾਲੇ ਸਿੱਖ ਗ਼ੱਦਾਰ ਸੈਨਾਪਤੀਆਂ ਦੇ ਕਾਰਨ ਪਹਿਲਾਂ ਸਿੱਖ-ਅੰਗਰੇਜ਼ ਯੁੱਧ ਨਾ ਜਿੱਤ ਸਕੇ। ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਕੋਈ ਯੋਗ ਮਹਾਰਾਜਾ ਨਾ ਹੋਣ ਅਤੇ ਰਾਜ-ਪਰਿਵਾਰ ਦੀ ਖਾਨਾਜੰਗੀ, ਕਾਰਨ ਫੌਜ ਬੇਕਾਬੂ ਹੋ ਗਈ। ਉਸ ਨੇ ਮਹਾਰਾਣੀ ਜਿੰਦਾਂ ਦੇ ਭਰਾ, ਵਜੀਰ ਜਵਾਹਰ ਸਿੰਘ ਨੂੰ ਮਾਰ ਦਿੱਤਾ। ਫੌਜੀ ਆਪਣੇ ਅਫਸਰਾਂ ਦੇ ਹੁਕਮ ਦੀ ਬਿਲਕੁਲ ਪਰਵਾਹ ਨਹੀਂ ਕਰਦੇ ਸਨ। ਉਹ ਪੰਚਾਇਤਾਂ ਬਣਾ ਕੇ ਆਪਣੇ ਫੈਸਲੇ ਖ਼ੁਦ ਕਰਦੇ ਸਨ।

ਸਿੱਖ ਫੌਜੀ ਅੰਗਰੇਜ਼ਾਂ ਨੂੰ ਬਹੁਤ ਨਫਰਤ ਕਰਦੇ ਸਨ, ਕਿਉਂਕਿ ਅੰਗਰੇਜ਼ ਉਨ੍ਹਾਂ ਦੇ ਦੇਸ਼ 'ਤੇ ਕਬਜ਼ਾ ਕਰਨਾ ਚਾਹੁੰਦੇ ਸਨ। ੧੮੪੫-੪੬ ਈ. ਵਿਚ ਸਤਲੁਜ ਦੇ ਕਿਨਾਰੇ ਹੋਣ ਵਾਲੇ ਜੰਗਾਂ ਵਿਚ ਗ਼ੱਦਾਰਾਂ ਕਾਰਨ ਸਿੱਖਾਂ ਦੀ ਹਾਰ ਹੋਈ। ਸ਼ਾਹ ਮੁਹੰਮਦ ਦਾ ਜੰਗਨਾਮਾ ਇੱਥੋਂ ਤਕ ਦੀ ਕਹਾਣੀ ਹੀ ਬਿਆਨ ਕਰਦਾ ਹੈ।

ਸਭਰਾਵਾਂ ਦੀ ਜੰਗ ਜਿੱਤਣ ਤੋਂ ਬਾਅਦ ਗਵਰਨਰ ਜਨਰਲ ਲਾਰਡ ਹੈਨਰੀ ਹਾਰਡਿੰਗ ਆਪਣੀ ਫੌਜ ਸਮੇਤ ਲਾਹੌਰ ਆਇਆ। ਹਾਰਡਿੰਗ ਨੂੰ ਪੰਜਾਬੀ ਮਖੌਲ ਨਾਲ ਟੁੰਡਾ ਲਾਟ ਵੀ ਕਹਿੰਦੇ ਸਨ, ਕਿਉਂਕਿ ਵਾਟਰਲੂ ਦੀ ਜੰਗ ਸਮੇਂ ਉਸ ਦੀ ਇੱਕ ਬਾਂਹ ਵੱਢੀ ਗਈ ਸੀ। ਮੇਰਾ ਇਹ **ਜੰਗਨਾਮਾ** ਇਸ ਤੋਂ ਬਾਅਦ ਦੀ ਕਹਾਣੀ ਬਿਆਨ ਕਰਦਾ ਹੈ, ਜੋ ਸੰਖੇਪ ਵਿਚ ਇਹ ਹੈ:-

ਲਾਹੌਰ ਦੀ ਸੰਧੀ ਅਨੁਸਾਰ ਅੰਗਰੇਜ਼ਾਂ ਨੇ ਮਹਾਰਾਜਾ ਦਲੀਪ ਸਿੰਘ ਨੂੰ ਤਖਤ 'ਤੇ ਬਿਰਾਜਮਾਨ ਤਾਂ ਰਹਿਣ ਦਿੱਤਾ, ਪਰ ਉਹ ਨਾਂ-ਮਾਤਰ ਦਾ ਹੀ ਮਹਾਰਾਜਾ ਰਹਿ ਗਿਆ। ਦੁਆਬੇ ਦਾ ਜ਼ਰਖੇਜ਼ ਇਲਾਕਾ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਵਿਚ ਲੈ ਲਿਆ, ਕਸ਼ਮੀਰ ਇੱਕ ਕਰੋੜ ਵਿਚ ਗ਼ੱਦਾਰ ਗੁਲਾਬ ਸਿੰਘ ਡੋਗਰੇ ਨੂੰ ਵੇਚ ਦਿੱਤਾ, ਸਿੱਖ ਫੌਜ ਦੀ ਗਿਣਤੀ ਘਟਾ ਦਿੱਤੀ ਅੰਗਰੇਜ਼ੀ ਸੈਨਾ ਪੰਜਾਬ ਵਿਚ ਤੈਨਾਤ ਕਰ ਦਿੱਤੀ, ਅਤੇ ਲਾਹੌਰ ਵਿਚ ਬੈਠ ਕੇ ਅੰਗਰੇਜ਼ੀ ਰਾਜਦੂਤ ਹੈਨਰੀ ਲਾਰੰਸ ਪੰਜਾਬ 'ਤੇ ਰਾਜ ਕਰਨ ਲੱਗਾ।

ਮਹਾਰਾਣੀ ਜਿੰਦਾਂ ਦੀ ਪੁੱਛ-ਗਿੱਛ ਬਿਲਕੁਲ ਘੱਟ ਹੋ ਗਈ। ਅੰਗਰੇਜ਼ਾਂ ਨੇ ਉਸ ਨੂੰ ਪੰਜਾਬ ਵਿੱਚੋਂ ਬਾਹਰ ਕੱਢ ਦਿੱਤਾ। ਸਿੱਖ ਸਿਪਾਹੀ ਉਸ ਦੀਆਂ ਸਭ ਗਲਤੀਆਂ ਭੁੱਲ ਗਏ, ਅਤੇ ਉਸ ਲਈ ਲੜ ਮਰਨ ਨੂੰ ਤਿਆਰ ਹੋ ਗਏ। ਦੂਸਰੇ ਸਿੱਖ-ਅੰਗਰੇਜ਼ ਯੁੱਧ ਦੀ ਸ਼ੁਰੂਆਤ ਮੁਲਤਾਨ ਦੇ ਗਵਰਨਰ ਮੂਲਰਾਜ ਦੀ ਬਗਾਵਤ ਨਾਲ ਹੋਈ। ਬਗਾਵਤ ਦੀ ਇਹ ਅੱਗ ਕੁਝ ਮਹੀਨਿਆਂ ਵਿਚ ਹੀ ਸਾਰੇ ਪੰਜਾਬ ਵਿਚ ਫੈਲ ਗਈ। ਜੋ ਸਿਪਾਹੀ ਫੌਜ ਵਿੱਚੋਂ ਕੱਢ ਦਿੱਤੇ ਗਏ ਸਨ, ਉਹ ਵੀ ਇਸ ਵਿਚ ਸ਼ਾਮਲ ਹੋ ਗਏ। ੧੮੪੮-੪੯ ਈ. ਵਿਚ ਜੇਹਲਮ ਅਤੇ ਚਨਾਬ ਦੇ ਕਿਨਾਰਿਆਂ 'ਤੇ ਹੋਈਆਂ ਜੰਗਾਂ ਵਿਚ ਸਿੱਖ ਫੌਜ ਦੀ ਅਗਵਾਈ ਸਰਦਾਰ ਸ਼ੇਰ ਸਿੰਘ ਅਟਾਰੀਵਾਲੇ ਨੇ

*ਪਿੰਡ ਧੁੱਪਸੜੀ, ਡਾਕ: ਜੀ.ਪੀ.ਟੀ. ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ: +੯੧੯੮੭੬੭-੩੪੦੭੯*

ਕੀਤੀ। ਮੁਲਤਾਨ ਦੀ ਜੰਗ ਵੀ ਇਸ ਯੁੱਧ ਦਾ ਹਿੱਸਾ ਹੈ। ਅੰਗਰੇਜ਼ ਫੌਜ ਦਾ ਕਮਾਂਡਰ-ਇਨ-ਚੀਫ਼ ਸਤਲੁਜ ਦੀਆਂ ਜੰਗਾਂ ਦਾ ਜੇਤੂ ਲਾਰਡ ਗਫ ਸੀ। ਅੰਗਰੇਜ਼ੀ ਗਵਰਨਰ ਜਨਰਲ ਲਾਰਡ ਡਲਹੌਜੀ ਸੀ ਅਤੇ ਲਾਹੌਰ ਵਿਚ ਰਾਜਦੂਤ ਪਹਿਲਾਂ ਹੈਨਰੀ ਲਾਰੰਸ ਅਤੇ ਬਾਅਦ ਵਿਚ ੧੮੪੭ ਈ. ਦੇ ਅੰਤ ਤੋਂ ਫਰੈਡਰਿਕ ਕਰੀ ਸੀ।

ਇਹ ਜੰਗਾਂ ਰਾਮ ਨਗਰ, ਸਦੂਲਪੁਰ, ਚਿਲਿਆਂਵਾਲੇ ਅਤੇ ਗੁਜਰਾਤ ਦੇ ਸਥਾਨਾਂ ’ਤੇ ਹੋਈਆਂ। ਖਾਲਸਾ ਫੌਜ ਬੜੀ ਬਹਾਦਰੀ ਨਾਲ ਲੜੀ, ਪਰ ਅੰਤ ਨੂੰ ਜਿੱਤ ਅੰਗਰੇਜ਼ਾਂ ਦੀ ਹੋਈ। ਮਹਾਰਾਜੇ ਦਲੀਪ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਇੰਗਲੈਂਡ ਭੇਜ ਦਿੱਤਾ ਗਿਆ ਅਤੇ ਕੋਹਿਨੂਰ ਹੀਰਾ ਇੰਗਲੈਂਡ ਦੀ ਮਹਾਰਾਣੀ ਦੇ ਤਾਜ ਦਾ ਸ਼ਿੰਗਾਰ ਬਣ ਗਿਆ। ਪੰਜਾਬ ਅੰਗਰੇਜ਼ੀ ਸਾਮਰਾਜ ਦਾ ਹਿੱਸਾ ਬਣ ਗਿਆ।

**੧**

*ਸੰਨ ਵੀਹ ਸੌ ਬਾਰਾਂ ਹੈ ਆਣ ਚੜ੍ਹਿਆ,*
*ਰੁੱਤ ਸਰਦੀ ਦੀ ਬੇਮੁਹਾਰ ਮੀਆਂ।*
*ਧੁੱਪਸੜੀ ਦੇ ਪਿੰਡ ਵਿਚ ਧੁੱਪ ਕੋਈ ਨਾ,*
*ਕੀਤੀ ਠੰਡ ਨੇ ਹੈ ਹਾਹਾਕਾਰ ਮੀਆਂ।*
*ਮਾਘ ਮਹੀਨੇ ਚੁਬਾਰੇ ਦੇ ਵਿਚ ਸੁੱਤੇ,*
*ਲੈਂਦੇ ਸੁਫਨੇ ਬੇਸ਼ੁਮਾਰ ਮੀਆਂ।*
*ਕਵੀ ਸ਼ਾਹ ਮੁਹੰਮਦ ਵਟਾਲੇ ਵਾਲਾ*
*ਦੇਂਦਾ ਸੁਫਨੇ ਵਿਚ ਫਟਕਾਰ ਮੀਆਂ।*

**੨**

*ਵੱਡਿਆਂ ਤੇਰਿਆਂ ਨੇ ਲੜੀਆਂ ਖੂਬ ਜੰਗਾਂ,*
*ਤੂੰ ਤੇ ਆਪ ਹੈਂ ਫੌਜੀ ਸਰਦਾਰ ਮੀਆਂ।*
*ਪੱਖ ਉਹਨਾਂ ਵਿਚ ਵਾਹੀਆਂ ਸਨ ਮੈਂ ਕਲਮਾਂ,*
*ਸੰਨ ਅਠਾਰਾਂ ਸੌ ਛਿਆਲੀ ਵਿਚਕਾਰ ਮੀਆਂ।*
*ਮਿੱਟੀ ਵਟਾਲੇ ਦੀ ਵਿਚ ਹੈ ਮਿਲੀ ਸ਼ਾਇਰੀ,*
*ਲਿਆ ਤੂੰ ਕੱਢਕੇ ਏਸ ਨੂੰ ਬਾਹਰ ਮੀਆਂ।*
*ਤੇਰੀ ਕੁੱਲ ਦਾ ਘਣੀ ਸੀ ਪੀਰ ਵੱਡਾ,*
*ਅਸੀਸ ਉਸ ਦੀ ਲੈ ਅਪਾਰ ਮੀਆਂ।*

**੩**

*ਅੰਗਰੇਜ਼ਾਂ ਨਾਲ ਜੋ ਸਿੰਘਾਂ ਨੇ ਜੰਗ ਕੀਤੇ,*
*ਮੁਦਕੀ, ਸਭਰਾਵਾਂ ਤੇ ਫੇਰੂ ਸ਼ਹਿਰ ਭਾਊ।*
*ਆਪਣੇ ਸਮੇ ਮੈਂ ਖੂਬ ਬਿਆਨ ਕੀਤੇ,*
*ਮਿਹਰ ਅੱਲ੍ਹਾ ਦੀ ਅਪਰ ਅਪਾਰ ਭਾਊ।*
*ਉਸਤੋਂ ਬਾਅਦ ਵੀ ਜੰਗਾਂ ਸਨ ਸਿੰਘਾਂ ਲੜੀਆਂ,*

*ਦਰਿਆ ਚਨਾਬ ਤੇ ਜਿਹਲਮ ਵਿਚਕਾਰ ਭਾਊ।*
*ਚੁੱਕ ਕਲਮ ਮੈਂ ਤੇਰੇ ਹਾਂ ਸੰਗ ਲੱਲੀ,*
*ਆਪਣੀ ਕੌਮ ਦਾ ਕਰ ਸਤਕਾਰ ਭਾਊ।*

**੪**

*ਜੰਗ ਜਿੱਤ ਕੇ ਲਾਟ ਲਹੌਰ ਆਇਆ,*
*ਕਹਿੰਦਾ ਸਾਂਭ ਲਓ ਆਪਣਾ ਰਾਜ ਸਿੱਖੋ।*
*ਮੈਂ ਤੇ ਰਾਖਾ ਹਾਂ ਤੁਹਾਡੇ ਦਲੀਪ ਸਿੰਘ ਦਾ,*
*ਹੈ ਤੁਹਾਡੇ ਹੀ ਸਿਰ 'ਤੇ ਤਾਜ ਸਿੱਖੋ।*
*ਤੁਸੀਂ ਮਾਣੋ ਸਰਦਾਰੀਆਂ ਮੁਲਖ ਮਿਲਖਾਂ,*
*ਸਿੱਖ ਸਿਪਾਹੀ ਦਾ ਕਰਾਂ ਇਲਾਜ ਸਿੱਖੋ।*
*ਤੁਹਾਡਾ ਮੁਲਖ ਮੈਂ ਲੱਲੀਆ ਕੀ ਕਰਨਾ,*
*ਸਾਰਾ ਭਾਰਤ ਹੈ ਮੇਰਾ ਮੁਹਤਾਜ ਸਿੱਖੋ।*

**੫**

*ਸਰਦਾਰਾਂ ਕਿਹਾ ਅੰਗਰੇਜ਼ ਹੈ ਬਹੁਤ ਚੰਗਾ,*
*ਇਹ ਤੇ ਰਾਖਾ ਹੈ ਸਾਡੇ ਪੰਜਾਬ ਦਾ ਜੀ।*
*ਐਵੇਂ ਫੌਜ ਨੇ ਇਸ ਨਾਲ ਲਿਆ ਪੰਗਾ,*
*ਉਜਾੜ ਦਿੱਤਾ ਇਸ ਖਾਲਸਾ ਰਾਜ ਹੈ ਜੀ।*
*ਬੁਰਛਾਗਰਦੀ ਸੀ ਇਹਨਾਂ ਨੇ ਖ਼ੂਬ ਕੀਤੀ,*
*ਖੋਲ ਦਿੱਤਾ ਪੰਜਾਬ ਦਾ ਪਾਜ ਹੈ ਜੀ।*
*ਅਜੇ ਸਮਝ ਲੈ ਲੱਲੀਆ ਵਕਤ ਹੈ ਈ,*
*ਨਹੀਂ ਤੇ ਖਾਲਸੇ ਦੀ ਰੁਲ ਜਊ ਲਾਜ ਹੈ ਜੀ।*

**੬**

*ਟੁੰਡੇ ਲਾਟ ਨੇ ਵੱਡਾ ਦਰਬਾਰ ਕੀਤਾ,*
*ਕਹਿੰਦਾ ਕਿੱਥੇ ਹੈ ਸਿੰਘ ਸਿਪਾਹੀ ਮੀਆਂ।*
*ਉਹ ਤੇ ਕਹਿੰਦਾ ਸੀ ਗੋਰੇ ਦਾ ਲਹੂ ਪੀਣਾ,*
*ਹੁਣ ਕਿਉਂ ਹਿੰਮਤ ਹੈ ਉਸਨੇ ਢਾਹੀ ਮੀਆਂ।*
*ਨਾਨੀ ਓਦੋਂ ਸੀ ਉਸਨੂੰ ਯਾਦ ਆਈ,*
*ਜਦੋਂ ਪਾਈ ਸੀ .ਗਲ ਵਿਚ ਫਾਹੀ ਮੀਆਂ।*
*ਲੱਲੀ ਅਜੇ ਵੀ ਵੇਖ ਲਏ ਹੱਥ ਸਾਡੇ,*
*ਅਸਾਂ ਸੰਗ ਹੈ ਸਾਰੀ ਹੀ ਲਾਹੀ ਮੀਆਂ।*

**੭**

*ਲਾਟ ਸੋਚਿਆ ਵਕਤ ਹੈ ਬੜਾ ਚੰਗਾ,*
*ਚੱਲੋ ਪੰਜਾਬ ਦੇ ਕੱਟੀਏ ਖੰਭ ਯਾਰੋ।*

*ਨਹੀਂ ਤੇ ਉੱਡਕੇ ਹਮਲਾ ਫੇਰ ਕਰਸੀ,*
*ਪੱਕਾ ਇਸਦਾ ਕਰੀਏ ਪ੍ਰਬੰਧ ਯਾਰੋ।*
*ਕਲਗੀ ਇਸਦੀ ਜਲੰਧਰ ਦੁਆਬ ਜਿਹੜੀ,*
*ਮਿਲਾ ਲਈਏ ਓਸ ਨੂੰ ਆਪਣੇ ਸੰਗ ਯਾਰੋ।*
*ਲੱਲੀ ਕਟੀਏ ਪੂਛ ਕਸ਼ਮੀਰ ਵਾਲੀ,*
*ਨਿੱਸਲ ਕਰ ਦਈਏ ਇਸ ਦੇ ਅੰਗ ਯਾਰੋ।*

੮

*ਗੁਲਾਬਾ ਡੋਗਰਾ ਲਾਟ ਦੇ ਮਗਰ ਯਾਰੋ,*
*ਫਿਰਦਾ ਪਿਆ ਸੀ ਪੂਛ ਹਿਲਾਂਵਦਾ ਜੀ।*
*ਮੇਰੀ ਗ਼ੱਦਾਰੀ ਦਾ ਦਿਓ ਇਨਾਮ ਮੈਨੂੰ,*
*ਉਹ ਤੇ ਨਿੱਤ ਦੀ ਰੱਟ ਇਹ ਲਾਂਵਦਾ ਜੀ।*
*ਨਹੀਂ ਕਸ਼ਮੀਰ ਤੋਂ ਵੱਡਾ ਇਨਾਮ ਕੋਈ,*
*ਲਾਟ ਮੁਖ ਤੋਂ ਇਹ ਫੁਰਮਾਂਵਦਾ ਜੀ।*
*ਗੁਲਾਬੇ ਕਿਹਾ ਮੈਂ ਤੇਰਾ ਹਾਂ ਦਾਸ ਲਾਟਾ,*
*ਲੱਲੀ ਜੱਸ ਤੇਰਾ ਨਿੱਤ ਗਾਂਵਦਾ ਜੀ।*

੯

*ਲੁੱਡੀ ਪਾਂਵਦਾ ਡੋਗਰਾ ਮਾਰ ਛਾਲਾਂ,*
*ਉਹ ਤੇ ਜਾਂਵਦਾ ਵੱਲ ਕਸ਼ਮੀਰ ਮੀਆਂ।*
*ਜੋ ਕਸ਼ਮੀਰ ਨਿਵਾਇਆ ਸੀ ਖਾਲਸੇ ਨੇ,*
*ਵਾਹ ਕੇ ਆਪਣੀ ਖੂਨੀ ਸ਼ਮਸ਼ੀਰ ਮੀਆਂ।*
*ਪਾ ਲਿਆ ਡੋਗਰੇ ਵਿਚ ਇਨਾਮ ਯਾਰੋ,*
*ਲਿਖਾ ਕੇ ਲਿਆਇਆ ਸੀ ਚੰਗੀ ਤਕਦੀਰ ਮੀਆਂ।*
*ਲੱਲੀ ਲਿਆ ਇਨਾਮ ਉਸ ਲਾਟ ਕੋਲੋਂ,*
*ਹੋਇਆ ਖਾਲਸਾ ਬੜਾ ਦਿਲਗੀਰ ਮੀਆਂ।*

੧੦

*ਲਾਟ ਸੋਚਿਆ ਅਜੇ ਨਹੀਂ ਵਕਤ ਆਇਆ,*
*ਹੋ ਨਹੀਂ ਸੱਕਣਾ ਹਜ਼ਮ ਪੰਜਾਬ ਯਾਰੋ।*
*ਅਜੇ ਪਲਣ ਦਿਓ ਬੱਕਰੇ ਏਸ ਨੂੰ ਜੀ,*
*ਇਸ ਵਕਤ ਹੈ ਏਹੋ ਇਲਾਜ ਯਾਰੋ।*
*ਹਲਾਲ ਕਰਾਂਗੇ ਸਮੇਂ ਦੇ ਨਾਲ ਇਸਨੂੰ,*
*ਵਕਤ ਦੇਵੇਗਾ ਜਦੋਂ ਅਵਾਜ਼ ਯਾਰੋ।*
*ਲੱਲੀ ਛੱਡੋ ਅਜ਼ਾਦ ਹੁਣ ਖਾਲਸੇ ਨੂੰ,*
*ਸਮਾ ਆਉਣ 'ਤੇ ਕੱਸਾਂਗੇ ਵਾਗ ਯਾਰੋ।*

**ਚਲਦਾ . . .**

# ਗੁਰੂ ਘਰੋਂ ਮੰਗ

*-ਸ. ਸੁਰਜੀਤ ਸਿੰਘ**

*ਰਹਿਮਤ ਵਸਦੀ ਗੁਰੂ ਨਾਨਕ ਜੀ ਦੇ ਦਰ ਉੱਤੇ, ਜੋ ਕੁਝ ਮੰਗਣਾ ਤੈਥੋਂ ਦਾਤਾਰ ਮੰਗਿਆ*
*ਗੁਰੂ ਅੰਗਦ ਜੀ ਦੇ ਚਰਨਾਂ ਦੀ ਧੂੜ ਮੰਗੀ, ਗੁਰੂ ਅਮਰਦਾਸ ਜੀ ਤੋਂ ਅਮਰ ਪਿਆਰ ਮੰਗਿਆ*
*ਗੁਰੂ ਰਾਮਦਾਸ ਜੀ ਤੋਂ ਸੇਵਾ ਦੀ ਦਾਤ ਮੰਗੀ, ਗੁਰੂ ਅਰਜਨ ਦੇਵ ਜੀ ਤੋਂ ਲਿਖਣ ਦਾ ਸਾਰ ਮੰਗਿਆ*
*ਮੀਰੀ ਪੀਰੀ ਵਾਲੇ ਦੀ ਸੁਣ ਸੋਭਾ, ਇਸ ਜਗਤ ਤੋਂ ਹੋਣਾ ਮੈਂ ਪਾਰ ਮੰਗਿਆ*
*ਸ੍ਰੀ ਗੁਰੂ ਹਰਿਰਾਇ ਜੀ ਵੇਖੇ ਹਰੀ ਰੂਪ ਅੰਦਰ, ਗੁਰੂ ਹਰਿਕ੍ਰਿਸ਼ਨ ਜੀ ਦਾ ਕਰਨਾ ਦੀਦਾਰ ਮੰਗਿਆ*
*ਗੁਰੂ ਤੇਗ ਬਹਾਦਰ ਜੀ ਤੋਂ ਤੇਗ ਦੀ ਦਾਤ ਮੰਗੀ, ਗੁਰੂ ਗੋਬਿੰਦ ਸਿੰਘ ਜੀ ਤੋਂ ਸਿੱਖੀ ਪਿਆਰ ਮੰਗਿਆ*

*ਦਰ ਗੁਰੂ ਨਾਨਕ ਜੀ ਦੇ ਮੰਗਣ ਜੋ ਆਇਆ, ਖਾਲੀ ਵੇਖਿਆ ਕਦੀ ਮੁੜਦਾ ਨਹੀਂ*
*ਹੋ ਨਿਮਾਣਿਆਂ ਜਿਸ ਅਰਦਾਸ ਕੀਤੀ, ਡਾਂਵਾਂਡੋਲ ਹੋ ਵੇਖਿਆ ਰੁੜਦਾ ਨਹੀਂ*
*ਮਨ ਨੀਵਾਂ ਮੱਤ ਉਸਦੀ ਹੋਏ ਉੱਚੀ, ਕਰ ਕ੍ਰੋਧ ਉਹ ਕਦੀ ਵੀ ਕੁੜਦਾ ਨਹੀਂ*
*ਮਿਹਰ ਨਿਰੰਕਾਰ ਦੀ ਜਿਸ 'ਤੇ ਹੋ ਜਾਏ, ਭੰਡਾਰਾ ਉਸਦਾ ਫਿਰ ਥੁੜਦਾ ਨਹੀਂ*
*ਇੱਛਾਂ ਪੂਰੀਆਂ ਉਦੋਂ ਹੁੰਦੀਆਂ ਨੇ, ਜਦੋਂ ਹੱਥ ਜੋੜ ਨਾਲ ਪਿਆਰ ਮੰਗਿਆ*
*ਦਰ ਦਰ ਉੱਤੇ ਕਦੀ ਉਹ ਭਟਕਦਾ ਨਹੀਂ, ਗੁਰੂ ਨਾਨਕ ਜੀ ਦਾ ਜਿੰਨੇ ਦਰਬਾਰ ਮੰਗਿਆ*

*ਜੋ ਹੰਕਾਰੀਆਂ ਨੂੰ ਪਲਾਂ ਦੇ ਵਿਚ ਤਾਰੇ, ਗੁਰੂ ਨਾਨਕ ਜੀ ਵਰਗਾ ਨਾ ਮੀਤ ਕੋਈ*
*ਸਭੇ ਮੁਰਾਦਾਂ ਪੂਰੀਆਂ ਹੋਣ ਏਥੇ, ਸੇਵਾ ਕਰੇ ਜੇ ਨਾਲ ਪ੍ਰੀਤ ਕੋਈ*
*ਨਿਆਸਰਿਆਂ ਨੂੰ ਆਸਰੇ ਦੀ ਦਾਤ ਮਿਲਦੀ, ਕਰ ਕੇ ਵੇਖੇ ਸੇਵਾ ਨਾਲ ਸੱਚੀ ਨੀਤ ਕੋਈ*
*ਉਸਦੀਆਂ ਭਟਕਣਾ ਸਭੇ ਹੀ ਮੁੱਕ ਜਾਣ, ਉਲਟੀ ਗੁਰਮਤਿ ਤੋਂ ਰਹੇ ਨਾ ਰੀਤ ਕੋਈ*
*ਜਾਤ ਪਾਤ ਦਾ ਇੱਥੇ ਵਿਤਕਰਾ ਨਹੀਂ, ਏਸ ਦਰ ਤੋਂ ਸਾਰੇ ਸੰਸਾਰ ਮੰਗਿਆ*
*ਹਰ ਕਾਮਨਾ ਉਸਦੀ ਹੋਏ ਪੂਰੀ, ਬਣ ਕੇ ਜਿਸ ਵੀ ਸੇਵਾਦਾਰ ਮੰਗਿਆ*

*ਲੋਭੀ ਲਾਲਚੀ ਨੂੰ ਇੱਥੇ ਥਾਂ ਕੋਈ ਨਹੀਂ, ਸਦਾ ਨਿਮਾਣਿਆਂ ਨੂੰ ਮਿਲਦਾ ਮਾਣ ਇੱਥੇ*
*ਰਾਜਾ ਰੰਕ ਬਰਾਬਰ ਇਸ ਦਰ ਉੱਤੇ, ਇੱਕੋ ਪੰਗਤ ਵਿਚ ਬੈਠ ਕੇ ਖਾਣ ਏਥੇ*
*ਸ਼ਹਿਨਸ਼ਾਹੀਆਂ ਉਨ੍ਹਾਂ ਨੂੰ ਮਿਲਦੀਆਂ ਨੇ, ਜੋ ਆਣ ਮਸਤਕ ਝੁਕਾਣ ਏਥੇ*
*ਜਿੱਤ ਉਨ੍ਹਾਂ ਦੇ ਸਦਾ ਹੀ ਕਦਮ ਚੁੰਮੇ, ਸ਼ਰਧਾ ਨਾਲ ਜੋ ਸੀਸ ਨਿਵਾਣ ਏਥੇ*
*ਸੱਚੇ ਪਾਤਸ਼ਾਹ ਸਿਰਜਣਹਾਰ ਕੋਲੋਂ, ਕਿਸੇ ਮਾਣ ਮੰਗਿਆ ਕਿਸੇ ਤਾਣ ਮੰਗਿਆ*
*ਸੁਰਜੀਤ ਸਿੰਘਾ ਉਹ ਦਾਤਾ ਦਾਤਾਂ ਦੇਣ ਵਾਲਾ, ਹਰ ਇਕ ਜੀਵ ਨੇ ਬਾਰ-ਬਾਰ ਮੰਗਿਆ।*

■

**ਐਲ-੬-੧੩੧, ਗਲੀ ਨੰ: ੨, ਬਜ਼ਾਰ ਨੰ: ੩ , ਨਿਊ ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ: +੯੧੯੨੧੬੫-੪੭੫੬੩*




## ਜਥੇ. ਅਵਤਾਰ ਸਿੰਘ ਨੇ ਸ. ਵਰਿੰਦਰ ਸਿੰਘ ਨੂੰ ਕੈਲੀਫੋਰਨੀਆ 'ਚ ਪਹਿਲਾ ਸਿੱਖ ਪੁਲਿਸ ਅਧਿਕਾਰੀ ਬਣਨ 'ਤੇ ਵਧਾਈ ਦਿੱਤੀ

ਸ੍ਰੀ ਅੰਮ੍ਰਿਤਸਰ ੧੬ ਜੂਨ: ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਮਰੀਕੀ ਸੂਬੇ ਕੈਲੀਫੋਰਨੀਆ ਦੇ ਮੋਡੈਸਟੋ ਸ਼ਹਿਰ 'ਚ ਸ. ਵਰਿੰਦਰ ਸਿੰਘ ਵੱਲੋਂ ਪਹਿਲੇ ਸਿੱਖ ਪੁਲਿਸ ਅਧਿਕਾਰੀ ਵਜੋਂ ਸਹੁੰ ਚੁੱਕਣ 'ਤੇ ਵਧਾਈ ਦਿੰਦਿਆਂ ਕਿਹਾ ਕਿ ਇਸ ਨਿਯੁਕਤੀ ਨਾਲ ਸਿੱਖਾਂ ਦਾ ਸਿਰ ਮਾਣ ਨਾਲ ਉੱਚਾ ਹੋਇਆ ਹੈ।

ਉਨ੍ਹਾਂ ਕਿਹਾ ਕਿ ਸਿੱਖਾਂ ਨੇ ਵਿਸ਼ਵ ਪੱਧਰ 'ਤੇ ਆਪਣੀ ਅਣਥੱਕ ਮਿਹਨਤ ਸਦਕਾ ਪੰਜਾਬ ਅਤੇ ਪੰਜਾਬੀਅਤ ਦਾ ਪੂਰੀ ਦੁਨੀਆ 'ਚ ਨਾਮ ਰੋਸ਼ਨ ਕੀਤਾ ਹੈ। ਉਨ੍ਹਾਂ ਕਿਹਾ ਕਿ ਕੈਲੀਫੋਰਨੀਆ ਦੇ ਮੋਡੈਸਟੋ ਪੁਲਿਸ ਵਿਭਾਗ ਵਿਚ ਅਧਿਕਾਰੀਆਂ ਲਈ ਦਸਤਾਰ ਸਜਾਉਣੀ ਤੇ ਦਾੜੀ ਰੱਖਣੀ ਲਾਜ਼ਮੀ ਨਾ ਹੋਣ ਦੇ ਬਾਵਜੂਦ ਪੁਲਿਸ ਮੁਖੀ ਗੇਲੇਨ ਕੇਰੋਲ ਵੱਲੋਂ ਸ. ਵਰਿੰਦਰ ਸਿੰਘ ਨੂੰ ਦਸਤਾਰ ਤੇ ਦਾੜੀ ਸਮੇਤ ਡਿਊਟੀ 'ਤੇ ਆਉਣ ਦੀ ਆਗਿਆ ਦੇਣੀ ਸ਼ਲਾਘਾਯੋਗ ਫੈਸਲਾ ਹੈ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਕੈਨੇਡਾ ਦੀ ਨਵੀਂ ਬਣੀ ਟਰੂਡੋ ਸਰਕਾਰ ਨੇ ਸ. ਹਰਜੀਤ ਸਿੰਘ ਸੱਜਣ ਨੂੰ ਰੱਖਿਆ ਮੰਤਰੀ ਬਣਾ ਕੇ ਸਿੱਖਾਂ ਨੂੰ ਬਣਦਾ ਸਤਿਕਾਰ ਦਿੱਤਾ ਸੀ।

ਉਨ੍ਹਾਂ ਕਿਹਾ ਕਿ ਕੈਲੀਫੋਰਨੀਆ ਵਾਂਗ ਹੋਰਨਾਂ ਦੇਸ਼ਾਂ ਨੂੰ ਵੀ ਚਾਹੀਦਾ ਹੈ ਕਿ ਉਹ ਸਿੱਖਾਂ ਦੀ ਪਹਿਚਾਣ ਨੂੰ ਲੈ ਕੇ ਆਪਣੇ ਭੁਲੇਖੇ ਦੂਰ ਕਰਦਿਆਂ ਉਨ੍ਹਾਂ ਨੂੰ ਬਣਦਾ ਰੁਤਬਾ ਦੇਣ।

## ਜਗਦੀਸ਼ ਟਾਈਟਲਰ ਕੇਸ ਵਿਚ ਸੀ. ਬੀ. ਆਈ. ਵੱਲੋਂ ਅਦਾਲਤ ਵਿਚ ਪੂਰੀ ਜਾਂਚ ਰੀਪੋਰਟ ਦਾਖਲ ਨਾ ਕਰਨਾ ਦਾਲ ਵਿਚ ਕਾਲਾ ਦੱਸਿਆ

ਸ੍ਰੀ ਅੰਮ੍ਰਿਤਸਰ ੧੨ ਜੁਲਾਈ: ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਾਂਗਰਸੀ ਆਗੂ ਜਗਦੀਸ਼ ਟਾਈਟਲਰ ਵਿਰੁੱਧ ਕੜਕੜਡੂਮਾ ਕੋਰਟ ਵਿਚ ਸੀ. ਬੀ. ਆਈ. ਵੱਲੋਂ ਪੂਰੀ ਰੀਪੋਰਟ ਪੇਸ਼ ਨਾ ਕਰਨ 'ਤੇ ਇਸ ਨੂੰ ਮੰਦ-ਭਾਗਾ ਕਰਾਰ ਦੇਂਦਿਆਂ ਢਿੱਲੀ ਕਾਰਗੁਜਾਰੀ ਦੱਸਿਆ ਹੈ।

ਉਨ੍ਹਾਂ ਕਿਹਾ ਕਿ ਕਾਂਗਰਸੀ ਆਗੂ ਜਗਦੀਸ਼ ਟਾਈਟਲਰ ਵੱਲੋਂ ੧੯੮੪ ਈ. ਦੇ ਸਿੱਖ ਕਤਲ-ਏ-ਆਮ ਵਿਚ ਜੋ ਮੰਦਭਾਗੀ ਭੂਮਿਕਾ ਨਿਭਾਈ ਗਈ ਸੀ, ਉਸ ਤੋਂ ਦਿੱਲੀ ਦਾ ਬੱਚਾ-ਬੱਚਾ ਜਾਣੂ ਹੈ, ਪਰ ਏਨਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਸਿੱਖਾਂ ਨੂੰ ਅਜੇ ਤਕ ਇਨਸਾਫ਼ ਨਾ ਮਿਲਣਾ ਸੀ. ਬੀ. ਆਈ. ਦੀ ਵੱਡੀ ਅਣਗਹਿਲੀ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦਾ ਸਬਰ ਦਾ ਬੰਨ੍ਹ ਹੁਣ ਟੁੱਟ ਚੁੱਕਾ ਹੈ। ਉਨ੍ਹਾਂ ਕਿਹਾ ਕਿ ਅਦਾਲਤ ਨੂੰ ਸੀ. ਬੀ. ਆਈ. ਜਾਂਚ ਅਧਿਕਾਰੀਆਂ ਤੋਂ ਉਨ੍ਹਾਂ ਦੀ

ਇਸ ਅਣਗਹਿਲੀ ਲਈ ਸਪੱਸ਼ਟੀਕਰਨ ਮੰਗਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸੀ. ਬੀ. ਆਈ. ਦਾ ਟਾਈਟਲਰ ਸਬੰਧੀ ਪੂਰੀ ਰੀਪੋਰਟ ਪੇਸ਼ ਨਾ ਕਰਨਾ ਇਸ ਗੱਲ ਦਾ ਸਬੂਤ ਦੇਂਦਾ ਹੈ ਕਿ ਕਿਤੇ ਨਾ ਕਿਤੇ ਦਾਲ ਵਿਚ ਕਾਲਾ ਹੈ।

ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਨਸਲਕੁਸ਼ੀ ਕਰਨ ਵਾਲੇ ਕਾਤਲਾਂ ਨੂੰ ਜਿੰਨੀ ਦੇਰ ਤਕ ਸਜ਼ਾ ਨਹੀਂ ਮਿਲ ਜਾਂਦੀ ਓਨੀ ਦੇਰ ਉਨ੍ਹਾਂ ਦੇ ਸੀਨੇ ਵਿਚ ਹੋਏ ਜ਼ਖ਼ਮ ਰਿਸਦੇ ਰਹਿਣਗੇ। ਉਨ੍ਹਾਂ ਭਾਰਤੀ ਗ੍ਰਿਹ ਮੰਤਰਾਲੇ ਨੂੰ ਸੀ. ਬੀ. ਆਈ. ਦੀ ਢਿੱਲੀ ਕਾਰਗੁਜ਼ਾਰੀ ਤੇ ਨਕੇਲ ਕੱਸਣ ਲਈ ਅਪੀਲ ਕਰਦਿਆਂ ਮਾਣਯੋਗ ਅਦਾਲਤ ਨੂੰ ਸਿੱਖ ਨਸਲਕੁਸ਼ੀ ਦੇ ਸ਼ਿਕਾਰ ਲੋਕਾਂ ਨੂੰ ਜਲਦੀ ਇਨਸਾਫ਼ ਦੇਣ ਲਈ ਬੇਨਤੀ ਕੀਤੀ।

## ਪੰਜਾਬ ਮੰਤਰੀ ਮੰਡਲ ਵਿਚ ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਆਫ ਹੈਲਥ ਸਾਇੰਸਜ਼ ਬਣਾਉਣ ਦਾ ਫੈਸਲਾ ਸ਼ਲਾਘਾਯੋਗ : ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੧੩ ਜੁਲਾਈ: ਸ. ਰਘੂਜੀਤ ਸਿੰਘ ਵਿਰਕ, ਸੀਨੀਅਰ ਮੀਤ ਪ੍ਰਧਾਨ, ਸ. ਕੇਵਲ ਸਿੰਘ ਬਾਦਲ ਜੂਨੀਅਰ ਮੀਤ ਪ੍ਰਧਾਨ, ਸ. ਰਜਿੰਦਰ ਸਿੰਘ ਮਹਿਤਾ, ਸ. ਕਰਨੈਲ ਸਿੰਘ ਪੰਜੋਲੀ, ਸ. ਦਿਆਲ ਸਿੰਘ ਕੋਲਿਆਂਵਾਲੀ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਸੁਰਜੀਤ ਸਿੰਘ ਗੜ੍ਹੀ, ਸ. ਮੋਹਣ ਸਿੰਘ ਬੰਗੀ ਤੇ ਸ. ਗੁਰਬਚਨ ਸਿੰਘ ਕਰਮੂੰਵਾਲਾ, ਅੰਤ੍ਰਿੰਗ ਕਮੇਟੀ ਮੈਂਬਰਾਂ ਵੱਲੋਂ ਪੰਜਾਬ ਮੰਤਰੀ ਮੰਡਲ ਦੀ ਬੈਠਕ ਵਿਚ ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਬਣਾਉਣ ਦੇ ਫੈਸਲੇ ਤੇ ਖੁਸ਼ੀ ਦਾ ਇਜ਼ਹਾਰ ਕਰਦਿਆਂ ਪੰਜਾਬ ਸਰਕਾਰ ਦਾ ਧੰਨਵਾਦ ਕੀਤਾ ਅਤੇ ਜਥੇ. ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵਧਾਈ ਦਿੱਤੀ।

ਇਸ ਮੌਕੇ ਬੋਲਦਿਆਂ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਸ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ ਤੇ ਸ. ਸੁਖਬੀਰ ਸਿੰਘ ਬਾਦਲ, ਉੱਪ ਮੁੱਖ ਮੰਤਰੀ ਪੰਜਾਬ ਦੀ ਦੂਰ ਅੰਦੇਸ਼ੀ ਸੋਚ ਸਦਕਾ ਪੰਜਾਬ ਮੰਤਰੀ ਮੰਡਲ ਵਿਚ ਲਿਆ ਗਿਆ ਫੈਸਲਾ ਬਹੁਤ ਹੀ ਮਹੱਤਵਪੂਰਨ ਅਤੇ ਸ਼ਲਾਘਾਯੋਗ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਮੈਡੀਕਲ ਸਾਇੰਸਜ਼ ਐਂਡ ਰੀਸਰਚ ਇੰਸਟੀਚਿਊਟ ਦੇਸ਼ ਦੀਆਂ ਵੱਕਾਰੀ ਮੈਡੀਕਲ ਸੰਸਥਾਵਾਂ ਵਿਚ ਪਹਿਲਾਂ ਹੀ ਮੋਹਰੀ ਸੰਸਥਾ ਵਜੋਂ ਪਛਾਣ ਬਣਾ ਚੁੱਕਾ ਹੈ ਅਤੇ ਇੱਥੋਂ ਸਿੱਖਿਅਤ ਵਿਦਿਆਰਥੀ ਦੇਸ਼ਾਂ-ਵਿਦੇਸ਼ਾਂ ਅੰਦਰ ਸਿਹਤ ਸੇਵਾਵਾਂ ਦੇ ਖੇਤਰ ਵਿਚ ਅਹਿਮ ਭੂਮਿਕਾ ਨਿਭਾਅ ਰਹੇ ਹਨ। ਇਸ ਸੰਸਥਾ ਵੱਲੋਂ ਜਿੱਥੇ ਵਿਦਿਆਰਥੀਆਂ ਨੂੰ ਅਕਾਦਮਿਕ ਖੇਤਰ ਵਿਚ ਪ੍ਰਵੀਨ ਬਣਾਇਆ ਜਾਂਦਾ ਹੈ, ਉੱਥੇ ਹੀ ਉਨ੍ਹਾਂ ਨੂੰ ਨੈਤਿਕ ਕਦਰਾਂ-ਕੀਮਤਾਂ ਦੀ ਰੋਸ਼ਨੀ ਵਿਚ ਸਮਾਜ-ਸੇਵਾ ਲਈ ਵੀ ਤਿਆਰ ਕੀਤਾ ਜਾਂਦਾ ਹੈ।

ਸ਼੍ਰੋਮਣੀ ਗੁ. ਪ੍ਰ. ਕਮੇਟੀ ਪ੍ਰਧਾਨ ਨੇ ਕਿਹਾ ਕਿ ਹੁਣ ਇਸ ਸੰਸਥਾ ਦੇ ਯੂਨੀਵਰਸਿਟੀ ਬਣਨ ਨਾਲ ਮੈਡੀਕਲ ਸਿੱਖਿਆ ਦਾ ਮਿਆਰ ਹੋਰ ਵੀ ਉੱਚੇਰਾ ਹੋਵੇਗਾ ਅਤੇ ਇੱਥੋਂ ਪੜ੍ਹੇ ਵਿਦਿਆਰਥੀਆਂ ਨੂੰ ਇਕ ਨਵੀਂ ਪਛਾਣ ਮਿਲੇਗੀ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਬਰਨਾਲਾ ਵਿਖੇ ਅੰਮ੍ਰਿਤ-ਸੰਚਾਰ

ਇੰਚਾਰਜ, ਸਬ-ਆਫ਼ਿਸ (ਧਰਮ ਪ੍ਰਚਾਰ ਕਮੇਟੀ) ਤਖਤ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਤਲਵੰਡੀ ਸਾਬੋ (ਬਠਿੰਡਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਨਾਨੂੰਆਣਾ ਸਾਹਿਬ, ਪਿੰਡ ਤਾਜੋਕੇ, ਜ਼ਿਲ੍ਹਾ ਬਰਨਾਲਾ ਵਿਖੇ ੧੪ ਮਈ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੫੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

ਇਸੇ ਤਰ੍ਹਾਂ ਗੁਰਦੁਆਰਾ ਸਾਹਿਬ, ਪਿੰਡ ਕੋਟ ਦੁਨਾਂ, ਜ਼ਿਲ੍ਹਾ ਬਰਨਾਲਾ ਵਿਖੇ ੨੦ ਮਈ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ਕੁੱਲ ੩੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਪਾਤਸ਼ਾਹੀ ਨੌਵੀਂ, ਬਹਾਦਰਗੜ੍ਹ ਵਿਖੇ ਗੁਰਮਤਿ ਸਮਾਗਮ

ਭਾਈ ਬਲਦੇਵ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਜਰਨੈਲ ਸਿੰਘ ਕਰਤਾਰਪੁਰ, ਮੈਂਬਰ (ਸ਼੍ਰੋਮਣੀ ਗੁ.ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਦੇ ਉਪਰਾਲੇ ਸਦਕਾ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬਹਾਦਰਗੜ, ਪਟਿਆਲਾ ਵਿਖੇ ੨੮ ਫਰਵਰੀ, ੨੦੧੯ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਤਹਿਤ ਹੋਏ ਅੰਮ੍ਰਿਤ-ਸੰਚਾਰ ਵਿਚ ਕੁੱਲ ੮੮ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

ਇਸ ਗੁਰਮਤਿ ਸਮਾਗਮ ਵਿਚ ਵਿਸ਼ੇਸ਼ ਤੌਰ ’ਤੇ ਸਿੰਘ ਸਾਹਿਬ ਗਿਆਨੀ ਬਲਵਿੰਦਰ ਸਿੰਘ, ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਗਿਆਨੀ ਸਾਹਿਬ ਸਿੰਘ ਮਾਰਕੰਡਾ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਸਮਾਗਮ ਤੋਂ ਪਹਿਲਾਂ ਭਾਈ ਪਰਵਿੰਦਰ ਸਿੰਘ, ਭਾਈ ਬਲਦੇਵ ਸਿੰਘ, ਭਾਈ ਜਸਵੀਰ ਸਿੰਘ, ਭਾਈ ਸੁਖਵੀਰ ਸਿੰਘ ਆਦਿ ਪ੍ਰਚਾਰਕ ਸਾਹਿਬਾਨ ਨੇ ਆਸ-ਪਾਸ ਦੇ ਨਗਰਾਂ ਵਿਚ ਗੁਰਮਤਿ ਦਾ ਪ੍ਰਚਾਰ ਕਰ ਕੇ ਸੰਗਤਾਂ ਨੂੰ ਬਾਣੀ ਤੇ ਬਾਣੇ ਦੇ ਲੜ ਲੱਗ ਕੇ ਗੁਰੂ ਵਾਲੇ ਬਣਨ ਲਈ ਪ੍ਰੇਰਿਆ। ਇਨ੍ਹਾਂ ਸਮੁੱਚੇ ਸਮਾਗਮਾਂ ਨੂੰ ਸਫਲ ਬਣਾਉਣ ਲਈ ਸ. ਗੁਰਲਾਲ ਸਿੰਘ, ਮੈਨੇਜਰ, ਗੁਰਦੁਆਰਾ ਪਾਤਸ਼ਾਹੀ ਨੌਵੀਂ ਬਹਾਦਰਗੜ, ਭਾਈ ਸੁਰਜੀਤ ਸਿੰਘ ਹੈੱਡ ਗ੍ਰੰਥੀ ਅਤੇ ਗਿਆਨੀ ਦਲੇਰ ਸਿੰਘ ਨੇ ਭਰਪੂਰ ਸਹਿਯੋਗ ਦਿੱਤਾ।

## ਪਿੰਡ ਭੰਗਵਾਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਸੈਦੋਲੇਹਲ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਅਮਰਜੀਤ ਸਿੰਘ ਬੰਡਾਲਾ, ਮੈਂਬਰ, (ਸ਼੍ਰੋਮਣੀ ਗੁ.ਪ੍ਰ. ਕਮੇਟੀ) ਦੇ ਸਹਿਯੋਗ

ਨਾਲ ਪਿੰਡ ਭੰਗਵਾਂ, ਨੇੜੇ ਜੰਡਿਆਲਾ ਗੁਰੂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੧ ਮਾਰਚ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੫੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਗੁਰਦੁਆਰਾ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਢਾ ਸਾਹਿਬ, ਪੰਚਕੂਲਾ (ਹਰਿਆਣਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ੨੦ ਜੂਨ, ੨੦੧੬ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੧੨੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

## ਝਾਰਖੰਡ ਵਿਖੇ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸ. ਜਗਮੋਹਣ ਸਿੰਘ, ਆਨੇਰਰੀ ਇੰਚਾਰਜ ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਦੀ ਅਗਵਾਈ ਹੇਠ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ੯ ਤੋਂ ੧੫ ਮਈ, ੨੦੧੬ ਤਕ ਗੁਰਦੁਆਰਾ ਸਾਧ ਸੰਗਤ, ਪਾਕੁੜ, ਝਾਰਖੰਡ ਵਿਖੇ ਗੁਰਮਤਿ ਕੈਂਪ ਲਾਇਆ ਗਿਆ, ਇਸ ਵਿਚ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੇ ਪ੍ਰਚਾਰਕ ਭਾਈ ਚਰਨਜੀਤ ਸਿੰਘ ਅਤੇ ਭਾਈ ਗੁਰਵਿੰਦਰ ਸਿੰਘ ਵੱਲੋਂ ਗੁਰਬਾਣੀ ਬੋਧ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਅਤੇ ਫ਼ਲਸਫੇ ਬਾਰੇ ਬੜੀ ਡੂੰਘਾਈ ਨਾਲ ਕੈਂਪ ਦੇ ਸਿਖਿਆਰਥੀਆਂ ਨੂੰ ਜਾਣਕਾਰੀ ਦਿੱਤੀ। ਇਸ ਕੈਂਪ ਵਿਚ ਤਕਰੀਬਨ ੧੦੦ ਸਿਖਿਆਰਥੀਆਂ ਨੇ ਭਾਗ ਲਿਆ।

ਇਸ ਦੌਰਾਨ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ. ਕਮੇਟੀ) ਵੱਲੋਂ ਭੇਟਾ-ਰਹਿਤ ਗੁਰਮਤਿ ਲਿਟਰੇਚਰ ਵੰਡਿਆ ਗਿਆ। ਅਖੀਰਲੇ ਦਿਨ ਸਿਖਿਆਰਥੀਆਂ ਦੇ ਲੈਕਚਰ, ਕਵਿਤਾ, ਪ੍ਰਸ਼ਨੋਤਰੀ ਅਤੇ ਲਿਖਤੀ ਮੁਕਾਬਲੇ ਕਰਾਏ ਗਏ, ਜਿਸ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਸਿਖਿਆਰਥੀਆਂ ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਇਸ ਕੈਂਪ ਨੂੰ ਸਫਲ ਬਣਾਉਣ ਵਿਚ ਸ. ਦਲੀਪ ਸਿੰਘ, ਖਜ਼ਾਨਚੀ, ਬੀਬੀ ਪ੍ਰਕਾਸ਼ ਕੌਰ, ਸ. ਰਿਸ਼ੂ ਸਿੰਘ, ਸ. ਇੰਦਰਜੀਤ ਸਿੰਘ (ਗ੍ਰੰਥੀ) ਅਤੇ ਸਮੂਹ ਸੰਗਤਾਂ ਦਾ ਭਰਪੂਰ ਸਹਿਯੋਗ ਰਿਹਾ। ■

ਗੋਲਡਨ ਆਫਸੈੱਟ ਪ੍ਰੈੱਸ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਿਲਜੀਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ 5-8-2016*